# ਤਤਕਰਾ

# ਭੂਮਿਕਾ

ਗੁਰਮੁਖ ਪਿਆਰੇ, ਸਤਿਕਾਰਯੋਗ, ਸਚਖੰਡਵਾਸੀ ਗਿਆਨੀ ਸੰਤ ਸਿੰਘ ਜੀ ਮਸਕੀਨ ਗੁਰੂ-ਪੰਥ ਦੀ ਮਹਾਨ ਸ਼ਖ਼ਸੀਅਤ ਸਨ, ਜਿਨ੍ਹਾਂ ਦੇ ਅਕਾਲ ਚਲਾਣੇ ਨਾਲ ਸਿੱਖ ਪੰਥ ਨੂੰ ਅਸਹਿ ਸਦਮਾ ਹੋਇਆ। ਆਪ ਜੀ ਦੇ ਗੁਰਪੁਰੀ ਪਿਆਨੇ ਕਰ ਜਾਣ ਨਾਲ ਹਰ ਸਿੱਖ ਦੇ ਨੇਤਰ ਸੱਜਲ ਹੋਏ। ਆਪ ਜੀ ਦੀ ਅੰਤਿਮ ਅਰਦਾਸ ਸਮੇਂ ਭਾਰੀ ਗਿਣਤੀ ਵਿਚ ਸੰਗਤਾਂ ਦਾ ਇਕੱਠ ਹੋਇਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਪ ਜੀ ਨੂੰ 'ਪੰਥ ਰਤਨ' ਅਤੇ 'ਗੁਰਮਤਿ ਮਾਰਤੰਡ' ਦਾ ਸਨਮਾਨ ਦੇ ਕੇ ਨਿਵਾਜਿਆ। ਪ੍ਰਚਾਰਕਾਂ, ਕਥਾ-ਵਾਚਕਾਂ, ਵਿਚਾਰਵਾਨਾਂ, ਵਿਦਵਾਨਾਂ ਦੀ ਦੁਨੀਆ ਵਿਚ ਆਪ ਪਹਿਲੇ ਅਜਿਹੇ ਵਿਦਵਾਨ ਹਨ, ਜਿਨ੍ਹਾਂ ਨੂੰ ਇਹ ਮਹਾਨ ਸਨਮਾਨ ਪ੍ਰਾਪਤ ਹੋਇਆ। ਆਪ ਜੀ ਦੀਆਂ ਰਿਕਾਰਡ ਕੀਤੀਆਂ ਹੋਈਆਂ ਗੁਰਬਾਣੀ ਦੀਆਂ ਟੇਪਾਂ ਤੋਂ ਦੂਰਦਰਸ਼ਨ ਅਤੇ ਈ.ਟੀ.ਸੀ. ਪੰਜਾਬੀ ਤੋਂ ਗੁਰ-ਸ਼ਬਦ ਦੀ ਕਥਾ-ਵਿਆਖਿਆ ਨੂੰ ਅੱਜ ਵੀ ਦੇਸ-ਪ੍ਰਦੇਸ ਦੀਆਂ ਸੰਗਤਾਂ ਸ਼ਰਧਾ, ਪਿਆਰ ਨਾਲ ਉਚੇਚਾ ਸ੍ਰਵਣ ਕਰਦੀਆਂ ਹਨ। ਆਪ ਜੀ ਨੇ ਜ਼ਿੰਦਗੀ ਦੇ ਪੰਤਾਲੀ ਸਾਲ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਉਪਦੇਸ਼ਾਂ ਨੂੰ ਦੇਸ-ਪ੍ਰਦੇਸ ਵਿਚ ਵਿਚਰ ਵਿਚਰ ਕੇ ਖ਼ੁਦ ਨੂੰ ਅਤੇ ਸੰਗਤਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਾਰਧਾਰਾ ਨਾਲ ਜੋੜਿਆ। ਆਪ ਜੀ ਦੀ ਬੋਲ-ਬਾਣੀ ਵਿੱਚੋਂ ਮਿਠਾਸ, ਨਿਮਰਤਾ, ਉਦਾਰਤਾ, ਸਿੱਖੀ ਦੀ ਪ੍ਰਪੱਕਤਾ ਅਤੇ ਧਰਮ ਦੀ ਦ੍ਰਿੜ੍ਹਤਾ ਡੁੱਲ੍ਹ ਡੁੱਲ੍ਹ ਪੈਂਦੀ ਸੀ। ਆਪ ਜੀ ਦਾ ਹਿਰਦਾ ਹਮੇਸ਼ਾ ਗੁਰੂ-ਪਿਆਰ ਨਾਲ ਭਰਿਆ ਰਹਿੰਦਾ ਸੀ। ਆਪ ਜੀ ਦੀ ਕਥਾ ਸੁਣਦਿਆਂ ਸੰਗਤਾਂ ਵਿਚ ਹਰ ਸਮੇਂ ਉਤਸ਼ਾਹ ਬਣਿਆ ਰਹਿੰਦਾ ਸੀ। ਹਰ ਸਿੱਖ ਦੀ ਇਹ ਚਾਹਤ ਹੁੰਦੀ ਸੀ ਕਿ ਉਨ੍ਹਾਂ ਪਾਸੋਂ ਜ਼ਿਆਦਾ ਤੋਂ ਜ਼ਿਆਦਾ ਹੋਰ ਗੁਰਬਾਣੀ ਵਿਚਾਰ ਸੁਣਦੇ ਰਹੀਏ। ਆਪ ਜੀ ਕਈ ਸਾਲ

ਲਗਾਤਾਰ ਮੰਜੀ ਸਾਹਿਬ ਦੀਵਾਨ ਹਾਲ, ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਵਿਖੇ ਕਥਾ ਕਰਦੇ ਰਹੇ। ਆਪ ਜੀ ਦਾ ਉਥੇ ਆਉਣਾ ਸੁਣ ਕੇ ਦੂਰੋਂ ਨੇੜਿਓਂ ਸੰਗਤਾਂ ਗੁਰੂ-ਪਿਆਰ ਵਿਚ ਉਮਡ ਪੈਂਦੀਆਂ ਸਨ। ਬਾਣੀ-ਵਿਚਾਰ ਸੁਣਦਿਆਂ ਸੁਣਦਿਆਂ ਸੰਗਤਾਂ ਪ੍ਰਭੂ-ਰਸ ਵਿਚ ਝੂਮ ਉਠਦੀਆਂ। ਆਪ ਜੀ ਦੇ ਅੰਮ੍ਰਿਤ ਭਰੇ ਬੋਲਾਂ ਨਾਲ ਸਰੋਤੇ ਮੁਗਧ ਹੋ ਜਾਂਦੇ ਸਨ:

**ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ ॥**

*(ਗਉੜੀ ਕੀ ਵਾਰ ਮ: ੫, ਪੰਨਾ 320)*

ਸ੍ਰੀ ਦਰਬਾਰ ਸਾਹਿਬ ਦੇ ਸਿੰਘ ਸਾਹਿਬਾਨ, ਜਥੇਦਾਰ ਸਾਹਿਬਾਨ, ਪ੍ਰਬੰਧਕ ਸਾਹਿਬਾਨ, ਮਹਾਂਪੁਰਖ, ਸੰਤ, ਮਹੰਤ, ਅਨੇਕਾਂ ਗੁਰੂ-ਘਰ ਦੇ ਸੇਵਕ ਸਵੇਰੇ ਹੀ ਆ ਕੇ ਦੀਵਾਨ ਵਿਚ ਸਜ ਜਾਂਦੇ ਸਨ। ਉਹ ਰੂਹਾਨੀ ਰਸ ਦਾ ਨਜ਼ਾਰਾ ਦੇਖਣ ਵਾਲਾ ਹੁੰਦਾ ਸੀ। ਕਿੰਨੇ ਹੀ ਕਥਾਵਾਚਕ, ਰਾਗੀ ਸਿੰਘ ਅਤੇ ਵਿਦਵਾਨ ਉਨ੍ਹਾਂ ਦੀ ਰਸਨਾ ਤੋਂ ਕਥਾ ਸੁਣਨ ਆਉਂਦੇ ਸਨ। ਆਪ ਜੀ ਐਸੀ ਰੱਬੀ ਰੂਹ ਅਤੇ ਦਿਲ-ਖਿਚਵੀਂ ਸ਼ਖ਼ਸੀਅਤ ਦੇ ਮਾਲਕ ਸਨ ਕਿ ਅਲਵਰ ਵਿਖੇ ਆਪ ਜੀ ਦੇ ਸਮਾਗਮਾਂ ਵਿਚ ਚੋਟੀ ਦੇ ਕੀਰਤਨੀਏ, ਕਥਾਵਾਚਕ, ਗੁਣਵਾਨ ਪੁਰਖ, ਸਾਧੂ, ਸੰਤ, ਮਹਾਂਪੁਰਖ ਅਤੇ ਸਿੰਘ ਸਾਹਿਬਾਨ ਸੁਸ਼ੋਭਿਤ ਹੁੰਦੇ ਸਨ। ਧਾਰਮਿਕ ਪੁਰਖਾਂ ਨਾਲ ਆਪ ਜੀ ਦਾ ਪਿਆਰ ਦੇਖਣ ਯੋਗ ਹੁੰਦਾ ਸੀ। ਆਪ ਸਭ ਦਾ ਦਿਲੋਂ ਸਨਮਾਨ ਕਰਦੇ ਸਨ। ਆਪ ਜੀ ਨੇ ਸੰਗਤਾਂ ਦੀ ਮੰਗ ਨੂੰ ਧਿਆਨ ਵਿਚ ਰੱਖਦਿਆਂ ਕਈ ਧਾਰਮਿਕ ਪੁਸਤਕਾਂ ਲਿਖੀਆਂ। ਆਪ ਦੀਆਂ ਲਿਖਤਾਂ ਗੁਰਬਾਣੀ-ਪ੍ਰੇਮ, ਰੱਬੀ ਰਸ, ਸਿੱਖੀ ਪ੍ਰੇਮ, ਰੂਹਾਨੀ ਰੰਗ ਦੀ ਤੜਪ, ਮਨੁੱਖੀ ਜੀਵਨ ਦਾ ਮਨੋਰਥ, ਪ੍ਰਭੂ-ਮਿਲਾਪ ਦੀ ਭਾਵਨਾ ਅਤੇ ਧਰਮ ਦੀ ਚਾਹ-ਉਮਾਹ ਨਾਲ ਭਰੀਆਂ ਪਈਆਂ ਹਨ। ਆਪ ਜੀ ਨੇ ਦਰਜਨਾਂ ਕਿਤਾਬਾਂ ਲਿਖੀਆਂ ਅਤੇ ਨਿਡਰ ਹੋ ਕੇ ਗੁਰ-ਸਿਧਾਂਤਾਂ ਦਾ ਨਿਰੂਪਣ ਕੀਤਾ। ਆਪ ਜੀ ਨਾਲ ਰਹਿਣ ਵਾਲੇ ਵਿਦਿਆਰਥੀ, ਜਿਨ੍ਹਾਂ ਆਪ ਪਾਸੋਂ ਵਿੱਦਿਆ ਪ੍ਰਾਪਤ ਕੀਤੀ, ਆਪ ਦੀ ਸੰਗਤ ਵਿਚ ਰਹਿ ਕੇ ਵਰੋਸਾਏ ਗਏ; ਦੇਸ-ਪ੍ਰਦੇਸ ਵਿਚ ਅੱਜ ਵੀ ਗੁਰਬਾਣੀ-ਪ੍ਰਚਾਰ ਦੁਆਰਾ ਸਿੱਖ ਧਰਮ ਦੀ ਮਹਾਨ ਸੇਵਾ ਕਰ ਰਹੇ ਹਨ।

ਸ੍ਰੀਮਾਨ ਗਿਆਨੀ ਸੰਤ ਸਿੰਘ ਜੀ ਉੱਚ ਕੋਟੀ ਦੇ ਵਿਦਵਾਨ

ਕਥਾਕਾਰ, ਸਫਲ ਵਿਆਖਿਆਕਾਰ, ਮਹਾਨ ਲਿਖਾਰੀ, ਕਵੀ, ਸੰਗੀਤਕਾਰ, ਕੀਰਤਨੀਏ, ਉੱਚੇ-ਸੁੱਚੇ ਆਚਰਣ ਦੇ ਮਾਲਕ, ਗੁਰਸਿੱਖੀ ਦੀ ਰਹਿਣੀ ਰਹਿਤ ਵਿਚ ਪ੍ਰਪੱਕ ਗੁਰਮੁਖ ਜੀਵਨ ਦੇ ਮਾਲਕ ਸਨ। ਅਜਿਹੇ ਗੁਰਮੁਖਾਂ ਲਈ ਭਾਈ ਗੁਰਦਾਸ ਜੀ ਨੇ ਲਿਖਿਆ ਹੈ :

**ਗੁਰਮੁਖਿ ਪਰਉਪਕਾਰੀ ਵਿਰਲਾ ਆਇਆ॥**

*(ਵਾਰ 19, ਪਉੜੀ 12)*

**ਮਜਲਸ ਕਰਿ ਹੈਰਾਣੁ ਉਠਿ ਸਿਧਾਇਆ॥**

*(ਵਾਰ 19, ਪਉੜੀ 3)*

ਆਪ ਜੀ ਪੰਥ ਦੇ ਸੁੱਚੇ ਹੀਰੇ ਸਨ, ਇਹ ਕਹਿਣ ਵਿਚ ਕੋਈ ਅਤਿਕਥਨੀ ਨਹੀਂ। ਇਹ ਹੱਥਲੀ ਪੁਸਤਕ *ਮਨੁੱਖ ਦੀ ਕਥਾ* ਸੰਪਾਦਨ ਕਰਨ ਦਾ ਉਪਰਾਲਾ ਸ: ਹਰਜੀਤ ਸਿੰਘ ਜੀ ਨੇ ਗੁਰੂ-ਆਸਰੇ ਕੀਤਾ ਹੈ, ਮੈਂ ਇਸ ਦਾ ਸਵਾਗਤ ਕਰਦਾ ਹਾਂ ਅਤੇ ਆਸ ਕਰਦਾ ਹਾਂ ਕਿ ਦੇਸ-ਪ੍ਰਦੇਸ ਵਿਚ ਸੰਗਤਾਂ ਇਸ ਪੁਸਤਕ ਤੋਂ ਪੂਰਾ ਪੂਰਾ ਲਾਭ ਉਠਾਉਣ ਦਾ ਯਤਨ ਕਰਨਗੀਆਂ।

*ਦਾਸਰਾ,*

**ਸਿੰਘ ਸਾਹਿਬ ਗਿ: ਸਾਹਿਬ ਸਿੰਘ**
*ਸਾਬਕਾ ਹੈੱਡ ਗ੍ਰੰਥੀ*
ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ
ਮੋਬਾਇਲ : 94191-14230
ਨਿਵਾਸ : 0191-2435042

# ਦੋ ਸ਼ਬਦ

ਦਾਸ ਨੂੰ ਉਹ ਘੜੀ ਭੁੱਲਦੀ ਨਹੀਂ, ਜਦੋਂ ਸਰਕਾਰੀ ਨੌਕਰੀ ਤੋਂ ਰਿਟਾਇਰ (Retire) ਹੋਣ ਉਪਰੰਤ ਇਕ ਦਿਨ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਗ੍ਰੇਟਰ ਕੈਲਾਸ਼, ਪਾਰਟ-II, ਨਵੀਂ ਦਿੱਲੀ ਵਿਖੇ ਇਕ ਸਮਾਗਮ ਵਿਚ ਸਤਿਕਾਰਯੋਗ ਮਸਕੀਨ ਜੀ ਨੂੰ ਬੇਨਤੀ ਕਰਨ 'ਤੇ ਆਪ ਜੀ ਨੇ ਆਪਣੀਆਂ ਸਾਰੀਆਂ ਪੰਜਾਬੀ ਲਿਖਤ ਕਿਤਾਬਾਂ ਨੂੰ ਹਿੰਦੀ ਵਿਚ ਲਿਖਣ ਦੀ ਦਾਤ ਦਾਸ ਦੀ ਝੋਲੀ ਵਿਚ ਪਾਈ। ਦਾਸ ਦੇ ਪਿਤਾ ਸਮਾਨ ਚਾਚਾ ਜੀ ਗਿਆਨੀ ਬਲਵਿੰਦਰ ਸਿੰਘ ਝੌਰ (ਕੈਨੇਡਾ ਨਿਵਾਸੀ) ਵੀ ਉਸ ਵੇਲੇ ਨਾਲ ਹੀ ਸਨ। ਜਿਵੇਂ ਜਿਵੇਂ ਦਾਸ ਹਿੰਦੀ ਲਿਖਤ ਕਿਤਾਬਾਂ ਕੰਪਿਊਟਰ (Computer) ਤੋਂ ਤਿਆਰ ਕਰਵਾ ਕੇ ਉਨ੍ਹਾਂ ਦੇ ਪ੍ਰਿੰਟ (Print) ਦਿੰਦਾ ਗਿਆ, ਮਸਕੀਨ ਜੀ ਦੀ ਖ਼ੁਸ਼ੀ ਅਤੇ ਨੇੜਤਾ ਹਾਸਿਲ ਹੁੰਦੀ ਗਈ।

ਫਿਰ ਇਕ ਸਮਾਂ ਐਸਾ ਵੀ ਆਇਆ ਕਿ ਦਾਸ ਨੂੰ ਇਹ ਹੱਥ ਲਿਖਤ ਪੁਸਤਕ (*ਮਨੁੱਖ ਦੀ ਕਥਾ*) ਅਤੇ ਹੋਰ ਬਹੁਤ ਸਾਰੇ ਵਿਸ਼ਿਆਂ 'ਤੇ ਜੋ ਵਿਚਾਰਾਂ ਆਪ ਜੀ ਨੇ ਕੈਨੇਡਾ ਵਿਖੇ ਗੁਰਦੁਆਰਿਆਂ ਵਿਚ ਸੰਗਤਾਂ ਨੂੰ ਸ੍ਰਵਣ ਕਰਵਾਈਆਂ ਸਨ, ਉਸਦਾ matter ਦਾਸ ਨੂੰ ਗੁਰਦੁਆਰਾ ਸੀਸ ਗੰਜ ਸਾਹਿਬ, ਜਿਥੇ ਆਪ ਜੀ ਦੀ ਰਿਹਾਇਸ਼ ਹੋਇਆ ਕਰਦੀ ਸ੍ਰੀ (ਕਮਰਾ ਨੰਬਰ 147), ਵਿਖੇ ਅਬਿਨਾਸ਼ੀ ਸਿੰਘ (ਮਹੇਸ਼ੀ) ਜੀ ਦੇ ਰਾਹੀਂ ਦਿੱਤਾ। ਇਸ਼ਾਰਾ ਇਹੀ ਸੀ ਕਿ ਇਨ੍ਹਾਂ ਨੂੰ ਪੁਸਤਕ ਦਾ ਰੂਪ ਦੇ ਦਿੱਤਾ ਜਾਏ।

ਇਸ ਪੁਸਤਕ ਵਿਚ ਜਿਥੇ ਮਨੁੱਖ ਦੀ ਕਥਾ 'ਤੇ ਰੌਸ਼ਨੀ ਪਾਈ ਹੈ, ਉਥੇ ਨਾਲ ਹੀ ਪਾਪ, ਪੁੰਨ, ਧਰਮੀ, ਭੇਖਧਾਰੀ, ਸੰਸਾਰੀ, ਭਗਤ, ਰੋਗ, ਦੁੱਖ, ਵਿਛੋੜਾ ਅਤੇ ਸਾਕਾਰ ਜੀਵਨ ਕਿਸ ਤਰ੍ਹਾਂ

ਦਾ ਹੁੰਦਾ ਹੈ, ਬਾਰੇ ਵਿਸਥਾਰ ਸਹਿਤ ਦਰਸਾਇਆ ਹੈ। ਆਸ ਹੈ ਕਿ ਇਹ ਪੁਸਤਕ ਵੀ ਪਾਠਕਾਂ ਲਈ ਸਫਲ ਜੀਵਨ ਜਿਊਣ ਲਈ ਸਹਾਇਕ ਹੋਵੇਗੀ। ਪੁਸਤਕ ਵਿਚ ਗੁਰਬਾਣੀ ਸ਼ਬਦ ਦੇ ਅੰਤ ਵਿਚ ਜਿਥੇ ਵੀ ਸਿਰਫ਼ 'ਪੰਨਾ' ਸ਼ਬਦ ਲਿਖਿਆ ਹੈ, ਉਹ ਪੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੈ।

ਅੰਤ ਵਿਚ ਬੇਨਤੀ ਹੈ ਕਿ ਸਿੱਖ ਕੌਮ ਦੀ ਅਜ਼ੀਮ ਸ਼ਖ਼ਸੀਅਤ, ਬ੍ਰਹਮ ਗਿਆਨ ਦੀ ਸਿਖਰ 'ਤੇ ਪੁੱਜੀ ਹੋਈ ਗੁਰਮੁਖ ਆਤਮਾ ਦੇ ਬੋਲਾਂ ਨੂੰ ਲਿਖਤੀ ਰੂਪ ਦੇਣ ਵਿਚ ਨਾਚੀਜ਼ ਪਾਸੋਂ ਅਨੇਕਾਂ ਹੀ ਤਰੁੱਟੀਆਂ ਰਹਿ ਗਈਆਂ ਹੋਣਗੀਆਂ। ਪਾਠਕ ਸੱਜਣਾਂ ਪ੍ਰਤਿ ਬੇਨਤੀ ਹੈ ਕਿ ਅੱਛੇ ਸੁਝਾਵਾਂ ਰਾਹੀਂ ਦਾਸ ਦਾ ਮਾਰਗ-ਦਰਸ਼ਨ ਕਰਦੇ ਰਹਿਣਾ ਜੀ।

*ਦਾਸ,*

28-12-2006

**ਹਰਜੀਤ ਸਿੰਘ**
10-ਰਾਧੇ ਸ਼ਾਮ ਪਾਰਕ,
ਪਰਵਾਨਾ ਰੋਡ, ਦਿੱਲੀ - 110 051
ਫ਼ੋਨ : 98108-78595,
011-22514492

# ਮਨੁੱਖ ਦੀ ਕਥਾ

**ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥** *(ਮੂਲ ਮੰਤਰ)*

ਸੰਸਾਰ ਵਿਚ ਦੋ ਕਥਾਵਾਂ ਹੀ ਮਹਾਨ ਨੇ—ਇਕ ਪਰਮਾਤਮਾ ਅਕਾਲ ਪੁਰਖ ਦੀ ਕਥਾ ਤੇ ਦੂਜੀ ਮਨੁੱਖ ਦੀ ਕਥਾ। ਕਿਉਂ ? ਜੇ ਅਕਾਲ ਪੁਰਖ ਆਪਣੀ ਥਾਂ 'ਤੇ ਮਹਾਨ ਹੈ ਤਾਂ ਉਸ ਤਕ ਪਹੁੰਚਣ ਵਾਲਾ ਤੁੱਛ ਨਹੀਂ ਹੋ ਸਕਦਾ। ਉਹ ਵੀ ਆਪਣੀ ਥਾਂ 'ਤੇ ਮਹਾਨ ਹੈ। ਉਹਦੀ ਵੀ ਖ਼ਾਸ ਅਹਿਮੀਅਤ ਹੈ। ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਅੰਦਰ ਜਾਂ ਤਾਂ ਪਰਮਾਤਮਾ ਦੀ ਕਥਾ ਹੈ ਜਾਂ ਫਿਰ ਮਨੁੱਖ ਦੀ ਕਥਾ ਹੈ। ਗੁਰੂ ਗ੍ਰੰਥ ਸਾਹਿਬ ਇਤਿਹਾਸਕ ਗ੍ਰੰਥ ਨਹੀਂ ਹਨ। ਜੇ ਅਸੀਂ ਇਹ ਲੱਭਣਾ ਚਾਹੀਏ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਜਨਮ ਕਦੋਂ ਹੋਇਆ ? ਕਿਥੇ ਹੋਇਆ ? ਉਹਨਾਂ ਦੀ ਪਤਨੀ ਕੌਣ ਸੀ ? ਉਹਨਾਂ ਦੇ ਬੱਚੇ ਕਿੰਨੇ ਸਨ ? ਉਹਨਾਂ ਦੇ ਮਾਂ-ਬਾਪ ਦਾ ਕੀ ਨਾਂ ਸੀ ?, ਤਾਂ ਇਸ ਤਰ੍ਹਾਂ ਦਾ ਇਤਿਹਾਸ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਵਿਚ ਨਹੀਂ ਹੈ। ਨਿਰੋਲ ਬ੍ਰਹਮ ਦੀ ਵਿਚਾਰ ਹੈ, ਨਿਰੋਲ ਬ੍ਰਹਮ ਦੀ ਕਥਾ ਹੈ। ਬ੍ਰਹਮ ਨੂੰ ਸਮਝਣ ਵਾਲੇ ਜਾਂ ਫਿਰ ਬ੍ਰਹਮ ਤਕ ਪਹੁੰਚਣ ਵਾਲਿਆਂ ਦੀ ਕਥਾ ਹੈ। ਭਗਵਾਨ ਦੀ ਗੱਲ ਹੈ, ਭਗਤਾਂ ਦੀ ਗੱਲ ਹੈ, ਸਿੱਖ ਦੀ ਗੱਲ ਹੈ ਜਾਂ ਗੁਰੂ ਦੀ ਗੱਲ ਹੈ।

ਗੁਰੂ ਨਾਨਕ ਪਾਤਸ਼ਾਹ ਨੇ ਕੋਸ਼ਿਸ਼ ਕੀਤੀ ਹੈ ਕਿ ਪਰਮਾਤਮਾ ਨੂੰ ਸਮਝਣ ਤੋਂ ਪਹਿਲੇ ਮਨੁੱਖ ਆਪਣੇ ਆਪ ਨੂੰ ਸਮਝੇ, ਕਿਉਂਕਿ ਮਨੁੱਖ ਕ੍ਰਿਤ ਹੈ। ਜੇ ਇਸ ਕ੍ਰਿਤ ਵਿਚ ਕੁਝ ਮਹਾਨਤਾ ਦੀ ਝਲਕ ਦਿਸੀ ਤਾਂ ਕੁਦਰਤੀ ਗੱਲ ਹੈ, ਇਸ ਨੇ ਕਰਤੇ ਦੀ ਤਾਰੀਫ਼ ਕਰਨੀ ਹੈ। ਇਸ ਵਾਸਤੇ ਗੁਰੂ ਜੀ ਨੇ 'ਮਨੁੱਖ ਦੀ ਕਥਾ' ਬੜੇ ਵਿਸਥਾਰ ਸਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਿਖੀ ਹੈ, ਜੋ ਸਿਰੀਰਾਗ ਦੇ ਅੰਦਰ ਹੈ। ਇਸ ਤਰ੍ਹਾਂ ਦੀ ਕਥਾ ਗੁਰੂ ਨਾਨਕ ਦੇਵ ਜੀ, ਗੁਰੂ ਰਾਮਦਾਸ ਜੀ ਤੇ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ "ਪਹਰਿਆ ਕੇ ਘਰਿ ਗਾਵਣਾ" ਨਾਮ ਦੀ ਬਾਣੀ ਦੇ ਨਾਂ 'ਤੇ ਵੀ ਅੰਕਿਤ ਕੀਤੀ ਹੈ।

ਰਾਤ ਦੇ ਚਾਰ ਪਹਿਰ ਹੁੰਦੇ ਨੇ। ਜ਼ਿੰਦਗੀ ਨੂੰ ਵੀ ਸ੍ਰੀ ਗੁਰੂ ਨਾਨਕ ਦੇਵ

ਜੀ ਮਹਾਰਾਜ ਨੇ ਚਾਰ ਹਿੱਸਿਆਂ ਵਿਚ ਤਕਸੀਮ ਕੀਤਾ ਹੈ। ਸੂਰਜ ਦੇ ਗ਼ਰੂਬ ਹੋਣ ਨਾਲ ਰਾਤ ਦੀ ਸ਼ੁਰੂਆਤ ਹੁੰਦੀ ਹੈ ਤੇ ਸੂਰਜ ਦੇ ਉਦੈ ਹੁੰਦਿਆਂ ਰਾਤ ਦਾ ਅੰਤ ਹੋ ਜਾਂਦਾ ਹੈ। ਜੀਵਨ ਨੂੰ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਰਾਤ ਨਾਲ ਤਸ਼ਬੀਹ ਦਿੱਤੀ ਹੈ। ਸ਼ੇਖ਼ ਸਾਅਦੀ ਸਾਹਿਬ ਇਕ ਥਾਂ 'ਤੇ ਕਹਿੰਦੇ ਹਨ :

*ਅਗਿਆਨ ਭਰੀ ਜ਼ਿੰਦਗੀ ਐਸੀ ਰਾਤ ਹੈ,*
*ਜਿਸ ਵਿਚ ਤਾਰੇ ਵੀ ਨਹੀਂ।*

ਚੰਦਰਮਾ ਦਾ ਹੋਣਾ ਤਾਂ ਦਰ-ਕਿਨਾਰ ਹੈ, ਤਾਰੇ ਵੀ ਨਹੀਂ, ਇਸ ਵਾਸਤੇ ਸਾਹਿਬ ਕਹਿੰਦੇ ਨੇ :

**ਸਗਲੀ ਰੈਣਿ ਗੁਦਰੀ ਅੰਧਿਆਰੀ ਸੇਵਿ ਸਤਿਗੁਰੁ ਚਾਨਣੁ ਹੋਇ ॥**

*(ਸਿਰੀਰਾਗੁ ਮ: ੧, ਪੰਨਾ 78)*

ਸਤਿਗੁਰੂ ਦੀ ਸੇਵਾ ਕਰ, ਸਿਮਰਨ ਕਰ, ਤਾਂ ਕਿ ਜੀਵਨ ਰੂਪੀ ਰਾਤ ਵਿਚ ਪ੍ਰਕਾਸ਼ ਪੈਦਾ ਹੋਵੇ। ਜੀਵਨ ਦੀ ਇਹ ਰਾਤ ਕਿੱਥੋਂ ਸ਼ੁਰੂ ਹੋਈ ਅਤੇ ਇਸ ਰਾਤ ਦਾ ਕਿਵੇਂ ਅੰਤ ਹੁੰਦਾ ਹੈ ?, ਇਸ ਬਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਬਾਣੀ ਵਿਚ ਇਸ ਢੰਗ ਨਾਲ ਫ਼ੁਰਮਾਨ ਕਰਦੇ ਨੇ :

**ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ ॥**

*(ਸਿਰੀਰਾਗੁ ਮ: ੧, ਪੰਨਾ 74)*

ਵਣਜਾਰਾ ਮਿੱਤਰ ਇਸ ਵਾਸਤੇ ਕਿਹਾ ਹੈ ਕਿ ਮਨੁੱਖ ਸੁਆਸਾਂ ਦੀ ਪੂੰਜੀ ਲੈ ਕੇ ਆਇਆ ਹੈ ਅਤੇ ਇਥੇ ਕੁਝ ਖੱਟਣ ਆਇਆ ਹੈ। ਵਾਸਤਵ ਧਨ ਜੀਵਨ-ਧਨ ਹੈ। ਵਾਸਤਵ ਪੂੰਜੀ ਸੁਆਸਾਂ ਦੀ ਪੂੰਜੀ ਹੈ। ਅਗਰ ਸੁਆਸਾਂ ਦੀ ਪੂੰਜੀ ਹੀ ਨਹੀਂ ਤਾਂ ਮਨੁੱਖ ਕੁਝ ਵੀ ਨਹੀਂ ਕਰ ਸਕਦਾ। ਇਹ ਪਰਮ ਧਨ ਹੈ। ਭਗਤ ਕਬੀਰ ਜੀ ਕਹਿੰਦੇ ਨੇ :

**ਮੋਹਿ ਐਸੇ ਬਨਜ ਸਿਉ ਨਹੀਨ ਕਾਜੁ ॥**
**ਜਿਹ ਘਟੈ ਮੂਲੁ ਨਿਤ ਬਢੈ ਬਿਆਜੁ ॥** *(ਬਸੰਤੁ ਕਬੀਰ ਜੀ, ਪੰਨਾ 1195)*

ਮੈਂ ਐਸਾ ਕੋਈ ਵਣਜ ਕਰ ਕੇ ਰਾਜ਼ੀ ਨਹੀਂ, ਜਿਹਦੇ ਨਾਲ ਸੁਆਸਾਂ ਦੀ ਪੂੰਜੀ ਘਟਦੀ ਹੋਵੇ ਤੇ ਪਾਪਾਂ ਦਾ ਵਿਆਜ ਵਧਦਾ ਹੋਵੇ। ਆਪ ਕਹਿੰਦੇ ਨੇ, "ਸਾਬਤੁ ਪੂੰਜੀ ਰਾਸਿ," ਹੇ ਪਰੀਪੂਰਨ ਪਰਮਾਤਮਾ! ਮੈਂ ਜਿਤਨੀ ਪੂੰਜੀ ਤੇਰੇ ਕੋਲੋਂ ਲੈ ਕੇ ਗਿਆ ਸੀ, ਸਾਬਤ ਲੈ ਕੇ ਆਇਆ ਹਾਂ। ਆਖ਼ਰ ਪਰਮਾਤਮਾ ਜੋ ਪੁੱਛ ਕਰਦਾ ਹੈ, ਇਹੀ ਕਰਦਾ ਹੈ—ਤੂੰ ਕੀ ਵਿਹਾਜਿਆ ਹੈ ? ਤੂੰ ਕੀ ਕੀਤੈ ? ਇਸ ਵਾਸਤੇ ਗੁਰੂ ਨਾਨਕ ਦੇਵ ਜੀ ਜੀਵ ਨੂੰ ਵਣਜਾਰਾ ਕਹਿ ਕੇ ਸੰਬੋਧਨ ਕਰਦੇ ਹਨ ਕਿ ਐ ਵਣਜਾਰਿਆ ਮਿੱਤਰਾ! ਜ਼ਿੰਦਗੀ ਦੀ ਰਾਤ ਦਾ ਪਹਿਲਾ ਪਹਿਰ ਮਾਤਾ ਦੇ ਗਰਭ ਤੋਂ ਸ਼ੁਰੂ ਹੋਇਆ ਹੈ।

ਸਾਡੇ ਦੇਸ਼ ਦੇ ਤਮਾਮ ਰਿਸ਼ੀ-ਮੁਨੀਆਂ ਨੇ ਵੀ ਗਰਭ ਕਾਲ ਦੇ ਬੱਚੇ ਨੂੰ ਬ੍ਰਹਮ ਗਿਆਨੀ ਮੰਨਿਆ ਹੈ। ਉਹਦਾ ਮਨ ਟਿਕਿਆ ਹੋਇਆ ਹੈ, ਕਿਉਂਕਿ ਮਨ ਨੂੰ ਖਿੰਡਾਉਣ ਦੇ ਕੋਈ ਸਾਧਨ ਉਪਲਬਧ ਨਹੀਂ। ਨਾ ਬੱਚਾ ਵੇਖ ਸਕਦਾ ਹੈ, ਨਾ ਸੁਣ ਸਕਦਾ ਹੈ, ਨਾ ਚੱਲ ਸਕਦਾ ਹੈ, ਨਾ ਸਪਰਸ਼ ਕਰ ਸਕਦਾ ਹੈ, ਸਹਿਜੇ ਹੀ ਮਨ ਦੀ ਇਕਾਗਰਤਾ ਬਣੀ ਹੋਈ ਹੈ। ਭਜਨ ਕਰ ਕੇ, ਤਪ ਕਰ ਕੇ, ਆਖ਼ਰ ਮਨੁੱਖ ਕੀ ਲੱਭਦੈ ? ਇਕਾਗਰਤਾ ਹੀ ਤਾਂ ਲੱਭਦੈ ! ਤੇ ਸਾਰਾ ਰਸ ਵੀ ਇਕਾਗਰਤਾ ਵਿਚ ਹੀ ਹੈ। ਕੀਰਤਨ ਵਿਚ ਵੀ ਰਸ ਉਦੋਂ ਬਣਦਾ ਹੈ, ਜਦ ਮਨ ਟਿਕ ਜਾਏ। ਭੋਜਨ ਦੀ ਥਾਲੀ ਅੱਗੇ ਹੋਵੇ ਤੇ ਮਨੁੱਖ ਨੇ ਉਸੇ ਵਕਤ ਟ੍ਰੇਨ 'ਤੇ ਜਾਣਾ ਹੋਵੇ, ਸਮਾਂ ਬਹੁਤ ਥੋੜ੍ਹਾ ਹੋਵੇ ਤੇ ਮਨ ਉਹਦਾ ਟ੍ਰੇਨ ਵਿਚ ਹੋਵੇ, ਤਾਂ ਭੋਜਨ ਦਾ ਸੁਆਦ ਨਹੀਂ ਆਵੇਗਾ। ਇਕਾਗਰਤਾ ਵਿਚ ਹੀ ਰਸ ਹੈ। ਮਨ ਦੀ ਇਕਾਗਰਤਾ ਬੰਦਾ ਜਪ ਤਪ ਕਰ ਕੇ ਲੋੜਦੈ, ਜੋ ਬੱਚੇ ਨੂੰ ਕੁਦਰਤੀ ਮਿਲੀ ਹੋਈ ਹੈ। ਜਦੋਂ ਇਹ ਮਾਂ ਦੇ ਗਰਭ ਵਿਚ ਸੀ, ਤਾਂ ਗੁਰੂ ਨਾਨਕ ਦੇਵ ਜੀ ਪੁੱਛਦੇ ਨੇ ਕਿ ਉਥੇ ਤੂੰ ਕੀ ਕਰਦਾ ਸੀ :

**ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ ॥**
**ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ ॥**

*(ਸਿਰੀਰਾਗੁ ਮ: ੧, ਪੰਨਾ 74)*

ਤੂੰ ਖ਼ਸਮ ਨਾਲ ਜੁੜਿਆ ਹੋਇਆ ਸੀ। ਤੂੰ ਅੱਠੇ ਪਹਿਰ ਪ੍ਰਾਰਥਨਾ ਵਿਚ ਸੀ :

**ਖਸਮ ਸੇਤੀ ਅਰਦਾਸਿ ਵਖਾਣੈ ਉਰਧ ਧਿਆਨਿ ਲਿਵ ਲਾਗਾ ॥**

*(ਸਿਰੀਰਾਗੁ ਮ: ੧, ਪੰਨਾ 74)*

**ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ ॥**
**ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹੁਕਮਿ ਪਇਆ ਗਰਭਾਸਿ ॥**

*(ਸਿਰੀਰਾਗੁ ਮ: ੧, ਪੰਨਾ 74)*

ਪਹਿਲੇ ਪਹਿਰ ਮਨੁੱਖ ਨੂੰ ਨੀਂਦ ਨਹੀਂ ਆਉਂਦੀ। ਨੀਂਦ ਦੀ ਸ਼ੁਰੂਆਤ ਦੂਜੇ ਪਹਿਰ ਤੋਂ ਹੁੰਦੀ ਹੈ। ਤੀਜੇ ਪਹਿਰ ਵਿਚ ਨੀਂਦ ਬਹੁਤ ਗੂੜ੍ਹੀ ਹੋ ਜਾਂਦੀ ਹੈ। ਅਕਸਰ ਚੋਰ, ਯਾਰ, ਡਾਕੂ, ਜਦ ਕੋਈ ਡਾਕਾ ਜਾਂ ਸੰਨ੍ਹ ਮਾਰਦੇ ਹਨ ਤ੍ਰਾਂ ਤੀਸਰੇ ਪਹਿਰ ਵਿਚ ਮਾਰਦੇ ਹਨ। ਸੋ ਪਹਿਲੇ ਪਹਿਰ ਵਿਚ ਮਨੁੱਖ ਦੀ ਚੇਤਨਾ ਪੂਰਨ ਰੂਪ ਵਿਚ ਜਾਗੀ ਹੋਈ ਸੀ। ਮਨ ਵਿਚ ਕੋਈ ਖਿੰਡਾਉ ਨਹੀਂ ਸੀ। ਸੋ ਜੀਵਨ ਦਾ ਪਹਿਲਾ ਪਹਿਰ ਮਾਤਾ ਦੇ ਗਰਭ ਵਿਚ ਬਤੀਤ ਹੋ ਗਿਆ।

ਜ਼ਿੰਦਗੀ ਦੀ ਰਾਤ ਦਾ ਦੂਜਾ ਪਹਿਰ ਗੁਰੂ ਨਾਨਕ ਦੇਵ ਜੀ ਮਹਾਰਾਜ ਇਹਨਾਂ ਸ਼ਬਦਾਂ ਵਿਚ ਵਰਣਨ ਕਰਦੇ ਨੇ :

**ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਵਿਸਰਿ ਗਇਆ ਧਿਆਨੁ ॥**
**ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ ਜਿਉ ਜਸੁਦਾ ਘਰਿ ਕਾਨੁ ॥**
**ਹਥੋ ਹਥਿ ਨਚਾਈਐ ਪ੍ਰਾਣੀ ਮਾਤ ਕਹੈ ਸੁਤੁ ਮੇਰਾ ॥**
**ਚੇਤਿ ਅਚੇਤ ਮੂੜ ਮਨ ਮੇਰੇ ਅੰਤਿ ਨਹੀ ਕਛੁ ਤੇਰਾ ॥**
**ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਮਨ ਭੀਤਰਿ ਧਰਿ ਗਿਆਨੁ ॥**
**ਕਹੁ ਨਾਨਕ ਪ੍ਰਾਣੀ ਦੂਜੈ ਪਹਰੈ ਵਿਸਰਿ ਗਇਆ ਧਿਆਨੁ ॥**

*(ਸਿਰੀਰਾਗੁ ਮ: ੧, ਪੰਨਾ 75)*

ਜਨਮ ਹੋਇਆ ਤੇ ਜੰਮਦਿਆਂ ਸਾਰ ਧਿਆਨ ਟੁੱਟ ਗਿਆ। ਇਕਾਗਰਤਾ ਭੰਗ ਹੋ ਗਈ। ਸਰੀਰ ਨੇ ਕੁਝ ਸਪਰਸ਼ ਕੀਤਾ। ਅੱਖਾਂ ਨੇ ਕੁਝ ਵੇਖਿਆ। ਕੰਨਾਂ ਵਿਚ ਕੁਝ ਆਵਾਜ਼ਾਂ ਦੀਆਂ ਧੁਨੀਆਂ ਪਈਆਂ। ਕੁਝ ਸੰਸਾਰ ਦੀਆਂ ਲਹਿਰਾਂ ਟਕਰਾਈਆਂ ਅਤੇ ਇਹ ਧਾਈਆਂ ਮਾਰ ਮਾਰ ਕੇ ਰੋ ਉਠਿਆ।

ਪੰਛੀਆਂ ਦੇ ਬੱਚੇ ਜੰਮਦਿਆਂ ਹੀ ਚਹਿਚਹਾਉਂਦੇ ਨੇ। ਪਸ਼ੂਆਂ ਦੇ ਬੱਚੇ ਸੰਸਾਰ ਵਿਚ ਆਉਂਦੇ ਨੇ ਖ਼ਾਮੋਸ਼ੀ ਨਾਲ। ਇੱਕੋ ਮਨੁੱਖ ਦਾ ਹੀ ਬੱਚਾ ਹੈ, ਜੋ ਜੱਗ 'ਤੇ ਰੋਂਦਿਆਂ ਹੀ ਆਉਂਦਾ ਹੈ। ਭਗਤਾਂ ਨੇ ਇਹਦੇ ਸੰਬੰਧ ਵਿਚ ਬਹੁਤ ਮੁਤਾਲਿਆ ਕੀਤਾ। ਅੰਡਿਆਂ 'ਚੋਂ ਜਿਉਂ ਈ ਪੰਛੀਆਂ ਦੇ ਬੱਚੇ ਨਿਕਲਦੇ ਨੇ, ਗੀਤ ਗਾਉਂਦਿਆਂ ਹੀ ਸੰਸਾਰ ਵਿਚ ਆਉਂਦੇ ਨੇ। ਇਸ ਸੰਬੰਧ ਵਿਚ ਪ੍ਰਕ੍ਰਿਤਕ ਢੰਗ ਨਾਲ ਤੇ ਅਧਿਆਤਮਕ ਢੰਗ ਨਾਲ ਆਪੋ-ਆਪਣੀ ਖੋਜ ਹੋਈ ਏ।

ਵੈਦ ਤੇ ਹਕੀਮ ਇਕ ਦਫ਼ਾ ਗੁਰੂ-ਘਰ ਦੇ ਦਾਰਸ਼ਨਿਕ ਭਾਈ ਸਾਹਿਬ ਭਾਈ ਗੁਰਦਾਸ ਜੀ ਪਾਸ ਇਕੱਠੇ ਹੋਏ। ਕਹਿਣ ਲੱਗੇ ਕਿ ਅਸੀਂ ਹੈਰਾਨ ਹਾਂ ਕਿ ਜੰਮਦੇ ਹੋਏ ਬੱਚੇ ਨੂੰ ਕੋਈ ਦੁੱਖ ਨਹੀਂ, ਕੋਈ ਸਰੀਰਕ ਰੋਗ ਵੀ ਨਹੀਂ, ਕੋਈ ਭੁੱਖ ਨਹੀਂ, ਤਾਂ ਫਿਰ ਇਹਦੇ ਰੋਣ ਦਾ ਕਾਰਨ ਕੀ ਹੈ ? ਇਤਨਾ ਸਪੱਸ਼ਟ ਹੈ ਕਿ ਰੋਣਾ ਦੁੱਖ ਦਾ ਪ੍ਰਗਟਾਵਾ ਹੈ। ਇਹ ਗੱਲ ਵੱਖਰੀ ਹੈ ਕਿ ਜਗਤ ਵਿਚ ਐਸਾ ਵੀ ਆਖਿਆ ਜਾਂਦਾ ਹੈ ਕਿ ਹੰਝੂ ਕੁਝ ਖ਼ੁਸ਼ੀ ਦੇ ਵੀ ਹੁੰਦੇ ਨੇ, ਪਰ ਐਸਾ ਕਤਈ ਨਹੀਂ ਹੁੰਦਾ ! ਹੰਝੂਆਂ ਦਾ ਖ਼ੁਸ਼ੀ ਨਾਲ ਕੋਈ ਤੁਅੱਲਕ ਨਹੀਂ। ਹਾਂ, ਐਸਾ ਹੁੰਦਾ ਹੈ ਕਿ ਜਦ ਖ਼ੁਸ਼ੀ ਆਵੇ ਤਾਂ ਅੰਦਰ ਪਿਆ ਹੋਇਆ ਜਿਹੜਾ ਗ਼ਮ ਹੈ, ਉਹਨੂੰ ਧੱਕਾ ਮਾਰਦੀ ਹੈ ਖ਼ੁਸ਼ੀ; ਗ਼ਮ ਜਾਂਦਾ ਹੈ ਹੰਝੂਆਂ 'ਤੇ ਅਸਵਾਰ ਹੋ ਕੇ। ਖ਼ੁਸ਼ੀ ਦੇ ਕੋਈ ਹੰਝੂ ਨਹੀਂ ਹੁੰਦੇ ਤੇ ਰੋਣਾ ਲਾਜ਼ਮੀ ਕਿਸੇ ਦੁੱਖ ਦੀ ਬੁਨਿਆਦ 'ਤੇ ਖੜਾ ਹੈ। ਭਾਈ ਸਾਹਿਬ ਦੱਸਦੇ ਨੇ :

**ਰੋਵੈ ਰਤਨੁ ਗਵਾਇ ਕੈ ਮਾਇਆ ਮੋਹੁ ਅਨੇਰੁ ਗੁਬਾਰਾ ॥**
**ਓਹੁ ਰੋਵੈ ਦੁਖੁ ਆਪਣਾ ਹਸਿ ਹਸਿ ਗਾਵੈ ਸਭ ਪਰਵਾਰਾ ॥**

*(ਵਾਰ 37, ਪਉੜੀ 7)*

ਇਹ ਇਕ ਰਤਨ ਗਵਾ ਚੁੱਕਿਆ ਹੈ, ਜਿਸ ਕਾਰਨ ਇਹ ਰੋ ਰਿਹਾ ਹੈ। ਇਹਦੇ ਕੋਲ ਇਕ ਰਤਨ ਸੀ। ਕੀ ? ਮਨ ਦੀ ਇਕਾਗਰਤਾ ! ਮਨ ਦਾ ਟਿਕਾਉ ! ਟਿਕੀ ਹੋਈ ਸੁਰਤ !

**ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ॥**

*(ਰਾਮਕਲੀ ਮ: ੩ ਅਨੰਦੁ, ਪੰਨਾ 921)*

ਜੰਮਦਿਆਂ ਸਾਰ ਲਿਵ ਟੁੱਟ ਗਈ, ਸੰਸਾਰ ਵਿਚ ਮਨ ਖਿੰਡ ਗਿਆ। ਧਾਈਆਂ ਮਾਰ ਕੇ ਰੋ ਉਠਿਆ, ਕਿਉਂਕਿ ਇਕਾਗਰਤਾ ਦਾ ਸੁੱਖ ਇਹ ਮਾਣ ਚੁੱਕਿਆ ਸੀ। ਸਾਰੀ ਉਮਰ ਜਪ ਤਪ ਕਰ ਕੇ ਬੰਦਾ ਇਕਾਗਰਤਾ ਨੂੰ ਲੱਭਦੈ। ਇਹ ਇਸ ਗੱਲ ਦਾ ਸਬੂਤ ਹੈ ਕਿ ਮਨੁੱਖ ਦੇ ਅੰਦਰ ਇਹ ਰਸ ਮੌਜੂਦ ਹੈ। ਜਦ ਸੰਸਾਰ ਵਿਚ ਕੋਈ ਧਾਰਮਿਕ ਮੰਦਰ ਮੌਜੂਦ ਨਹੀਂ ਸੀ, ਕੋਈ ਧਾਰਮਿਕ ਉਪਦੇਸ਼ਕ ਨਹੀਂ ਸੀ, ਕੋਈ ਧਾਰਮਿਕ ਗ੍ਰੰਥ ਨਹੀਂ ਸੀ, ਤਾਂ ਸਭ ਤੋਂ ਪਹਿਲੇ ਮਨੁੱਖ ਅੰਦਰ ਪ੍ਰਭੂ ਮਿਲਣ ਦੀ ਪਿਆਸ ਪੈਦਾ ਹੋਈ ਹੋਵੇਗੀ, ਉਹ ਕਿਸ ਤਰ੍ਹਾਂ ਹੋਈ ਹੋਵੇਗੀ ? ਦਰਅਸਲ ਇਕਾਗਰਤਾ ਦਾ ਰਸ ਜੋ ਉਸ ਦੇ ਅੰਦਰ ਹੈ ਸੀ, ਉਸ ਤੋਂ ਹੀ ਪ੍ਰੇਰਨਾ ਲੈ ਕੇ, ਜਪ ਤਪ ਮਨੁੱਖ ਨੇ ਆਰੰਭ ਕੀਤਾ ਹੋਵੇਗਾ।

ਜੰਮਦਿਆਂ ਸਾਰ ਉਹ ਆਪਣਾ ਦੁੱਖ ਰੋ ਰਿਹਾ ਹੈ। ਪਰਿਵਾਰ ਵਿਚ ਵਧਾਈਆਂ ਚੱਲਦੀਆਂ ਨੇ, ਲੱਡੂ ਵੰਡੇ ਜਾ ਰਹੇ ਨੇ, ਮੁੰਡੇ ਦਾ ਜਨਮ ਜੁ ਹੋਇਐ। ਪਰ ਭਾਈ ਸਾਹਿਬ ਕਹਿੰਦੇ ਨੇ ਉਸ ਰੋਂਦੇ ਬੱਚੇ ਨੂੰ ਤਾਂ ਪੁੱਛੋ। ਉਹਦੇ ਦੁੱਖ ਦਾ ਮੂਲ ਕੀ ਹੈ ? ਲਿਵ ਟੁੱਟ ਗਈ ਹੈ, ਧਿਆਨ ਭੰਗ ਹੋ ਗਿਆ ਹੈ, ਇਕਾਗਰਤਾ ਨਸ਼ਟ ਹੋ ਚੁੱਕੀ ਹੈ। ਸਹਿਜੇ ਸਹਿਜੇ ਹੋਰ ਰੋਣੇ ਪੈਦਾ ਹੋ ਜਾਂਦੇ ਨੇ :

**ਪਹਿਲੈ ਪਿਆਰਿ ਲਗਾ ਥਣ ਦੁਧਿ॥**
**ਦੂਜੈ ਮਾਇ ਬਾਪ ਕੀ ਸੁਧਿ॥** *(ਸਲੋਕ ਮ: ੧, ਪੰਨਾ 137)*

ਸਭ ਤੋਂ ਪਹਿਲੇ ਰੋਇਆ ਸੀ, ਇਕਾਗਰਤਾ ਭੰਗ ਹੋ ਗਈ, ਪਰ ਹੁਣ ਰੋਂਦਾ ਹੈ ਦੁੱਧ ਵਾਸਤੇ। ਮਾਂ-ਬਾਪ ਵਾਸਤੇ ਰੋਇਆ। ਫਿਰ ਖਿਡੌਣਿਆਂ ਵਾਸਤੇ ਰੋਇਆ। ਤਾਲੀਮ ਵਾਸਤੇ ਰੋਇਆ। ਹੋਰ ਵੱਡਾ ਹੋਇਆ, ਕੰਮ ਧੰਦਿਆਂ ਵਾਸਤੇ ਰੋਇਆ। ਵਿਆਹ ਵਾਸਤੇ ਰੋਇਆ, ਫਿਰ ਬੱਚੇ ਹੋਏ ਨੇ, ਬੱਚਿਆਂ ਦੇ ਰੋਣੇ ਵਧ ਗਏ। ਇਤਨੇ ਰੋਣੇ ਧੋਣੇ ਇਕੱਠੇ ਹੋ ਗਏ ਕਿ ਸਭ ਤੋਂ ਪਹਿਲਾਂ ਇਹ ਜਿਹੜਾ ਰੋਇਆ ਸੀ, ਉਹ ਰੋਣਾ ਦਬ ਕੇ ਰਹਿ ਗਿਆ। ਮਨੁੱਖ ਇਸ ਵਾਸਤੇ ਹੀ ਸਤਿਸੰਗ ਵਿਚ ਆਉਂਦੈ ਕਿ ਸੰਸਾਰ ਦੇ ਇਹ ਸਾਰੇ ਰੋਣੇ ਇਕ ਪਾਸੇ ਕਰ ਕੇ ਉਸ ਰੋਣੇ ਨੂੰ ਨਵੇਂ ਸਿਰਿਉਂ ਸੁਰਜੀਤ ਕਰੀਏ, ਜੋ ਜ਼ਿੰਦਗੀ ਵਿਚ ਜਨਮ ਲੈਂਦਿਆਂ ਪਹਿਲੀ ਦਫ਼ਾ ਰੋਏ ਸੀ। ਸਚਮੁੱਚ ਉਹੋ ਜਿਹਾ ਰੋਣਾ ਬੜਾ ਅਜ਼ੀਮ ਹੈ, ਬੜਾ ਮਹਾਨ ਹੈ, ਕਦੀ-ਕਦਾਈਂ ਹੀ ਕਿਸੇ ਦੀ ਝੋਲੀ ਵਿਚ ਪੈਂਦਾ ਹੈ :

**ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ ਮੈ ਨੀਰੁ ਵਹੇ ਵਹਿ ਚਲੈ ਜੀਉ ॥**

*(ਰਾਗੁ ਮਾਝ ਚਉਪਦੇ ਘਰੁ ੧, ਮਹਲਾ 8, ਪੰਨਾ 94)*

ਭਗਤ ਵੀ ਰੋਂਦੇ ਨੇ, ਪਰ ਉਦੋਂ ਜਦ ਸੰਸਾਰ ਦੇ ਰੋਣਿਆਂ ਨੂੰ ਉਹ ਇਕ ਪਾਸੇ ਕਰ ਦੇਂਦੇ ਨੇ ਤੇ ਉਹ ਅਜ਼ੀਮ ਰੋਣਾ ਉਹਨਾਂ ਦੇ ਅੰਦਰੋਂ ਜਨਮ ਲੈਂਦਾ ਹੈ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ ਕਿ ਜੀਵਨ ਦਾ ਦੂਜਾ ਪਹਿਰ ਖੇਡਦਿਆਂ ਹੀ ਬਤੀਤ ਹੋ ਗਿਆ, ਮਾਂ ਦੀ ਮਮਤਾ ਵਿਚ ਹੀ ਬਤੀਤ ਹੋ ਗਿਆ, ਦੁੱਧ ਤੇ ਖਿਡੌਣਿਆਂ ਦੀ ਖੇਡ ਨੇ ਹੀ ਦੂਜਾ ਪਹਿਰ ਲੰਘਾ ਦਿੱਤਾ।

ਫਿਰ ਜੀਵਨ ਰੂਪੀ ਰਾਤ ਦਾ ਤੀਜਾ ਪਹਿਰ ਆਇਆ ਤੇ ਤੀਜੇ ਪਹਿਰ ਬੜੀ ਗੂੜ੍ਹੀ ਨੀਂਦਰ ਆਉਂਦੀ ਐ। ਡਾਕੇ ਵੀ ਰਾਤ ਦੇ ਤੀਜੇ ਪਹਿਰ ਨੂੰ ਹੀ ਪੈਂਦੇ ਨੇ:

**ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਨ ਜੋਬਨ ਸਿਉ ਚਿਤੁ ॥**
**ਹਰਿ ਕਾ ਨਾਮੁ ਨ ਚੇਤਹੀ ਵਣਜਾਰਿਆ ਮਿਤ੍ਰਾ ਬਧਾ ਛੁਟਹਿ ਜਿਤੁ ॥**

*(ਸਿਰੀਰਾਗੁ ਮ: ੧, ਪੰਨਾ 75)*

ਜੁਆਨ ਹੋ ਗਿਆ, ਜੀਵਨ ਰੂਪੀ ਰਾਤ ਦਾ ਇਹ ਤੀਜਾ ਪਹਿਰ ਹੈ। ਸਾਰੀ ਚੇਤਨਾ ਧਨ ਤੇ ਜੋਬਨ ਦੇ ਆਲੇ-ਦੁਆਲੇ ਹੀ ਪਰਿਕਰਮਾ ਕਰਦੀ ਹੈ। ਜ਼ਿੰਦਗੀ ਦਾ ਮਨੋਰਥ ਧਨ ਤੇ ਜੋਬਨ, ਹੋਰ ਕੁਝ ਨਹੀਂ। ਧਨ ਤੇ ਜੋਬਨ ਦੀ ਸੇਜਾ ਉੱਤੇ ਗੂੜ੍ਹਾ ਸੁੱਤਾ ਹੋਇਐ, ਕੁਛ ਵੀ ਖ਼ਬਰ ਨਹੀਂ, ਕੁਛ ਵੀ ਬੋਧ ਨਹੀਂ, ਔਰ ਕਹਿੰਦੇ ਨੇ ਕਿ ਕਿਸੇ ਨੌਜੁਆਨ ਨੂੰ ਧਰਮ-ਕਰਮ ਦੀ ਦੀਖਿਆ ਦੇਣੀ ਬੜੀ ਔਖੀ ਗੱਲ ਹੈ। ਜੁਆਨੀ ਇੰਝ ਸਮਝ ਲਓ, ਜਿਵੇਂ ਦਰਿਆ ਹੜ੍ਹ 'ਤੇ ਆਇਆ ਹੋਵੇ ਤੇ ਜਦ ਦਰਿਆ ਹੜ੍ਹ 'ਤੇ ਆਇਆ ਹੋਵੇ ਤਾਂ ਬੇੜੀ ਠੇਲ੍ਹਣੀ ਬੜੀ ਔਖੀ ਹੈ। ਈਰਾਨ ਦਾ ਪ੍ਰਸਿੱਧ ਸੰਤ ਕਹਿੰਦਾ ਹੈ:

*ਦਰ ਜਵਾਨੀ ਤੌਬਾ ਕਰਦਨ ਸੀਰਤੇ ਪੈਗ਼ੰਬਰੀ।*

ਕੋਈ ਮਨੁੱਖ ਜੁਆਨੀ ਵਿਚ ਗੁਨਾਹਾਂ ਤੋਂ ਤੌਬਾ ਕਰੇ, ਉਹਦੀ ਸੀਰਤ ਪੈਗ਼ੰਬਰਾਂ ਵਰਗੀ ਹੈ, ਉਹ ਤਾਂ ਪੂਰਨ ਅਵਤਾਰੀ ਪੁਰਸ਼ ਹੈ। ਪਰ ਜੋ ਬੁਢਾਪੇ ਵਿਚ ਗੁਨਾਹਾਂ ਤੋਂ ਤੌਬਾ ਕਰੇ, ਉਸ ਨੂੰ ਸ਼ੇਖ਼ ਸਾਅਦੀ ਸਾਹਿਬ ਨਹੀਂ ਮੰਨਦੇ:

*ਵਕਤਿ ਪੀਰੀ ਗੁਰਗਿ ਜ਼ਾਲਮ ਮੇ ਸ਼ਵਦ ਪਰਹੇਜ਼ਗਾਰ।*

ਉਹ ਇੰਝ ਐ ਜਿਵੇਂ ਕੋਈ ਬੁੱਢਾ ਬਘਿਆੜ ਭੇਡਾਂ ਨੂੰ ਆਖੇ ਕਿ ਐ ਭੇਡੋ! ਤੁਸੀਂ ਮੈਥੋਂ ਨਾ ਡਰੋ, ਮੈਂ ਤੁਹਾਨੂੰ ਨਹੀਂ ਪਕੜਦਾ। ਹੁਣ ਕੀ ਪਕੜਨੈ, ਪਕੜੀਆਂ ਈ ਨਹੀਂ ਜਾਂਦੀਆਂ। ਗੁਨਾਹ ਹੁੰਦੇ ਈ ਨਹੀਂ, ਲੇਕਿਨ ਬੁੱਢਾ ਮਨੁੱਖ ਕਹਿ ਦੇਂਦਾ ਹੈ ਕਿ ਮੈਂ ਗੁਨਾਹਾਂ ਦਾ ਤਿਆਗ ਕੀਤੈ। ਗੁਨਾਹਾਂ ਦਾ ਉਸ ਨੇ

ਤਿਆਗ ਨਹੀਂ ਕੀਤਾ, ਗੁਨਾਹ ਹੀ ਉਸ ਨੂੰ ਤਿਆਗ ਕੇ ਚਲੇ ਗਏ ਨੇ। ਗੁਨਾਹਾਂ ਨੇ ਬੈਠਣਾ ਸੀ ਹੱਥਾਂ ਵਿਚ, ਕੰਨਾਂ ਵਿਚ, ਅੱਖਾਂ ਵਿਚ, ਨਾਸਾਂ ਵਿਚ ਤੇ ਇਹ ਤਾਂ ਹੁਣ ਸਾਰੀਆਂ ਹੀ ਕੁਰਸੀਆਂ ਟੁੱਟੀਆਂ ਪਈਆਂ ਨੇ, ਗੁਨਾਹ ਬੈਠਣ ਤੇ ਕਿਥੇ ਬੈਠਣ! ਸਤਿਗੁਰੂ ਦਾ ਫ਼ੁਰਮਾਨ ਹੈ:

**ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ॥**
**ਵਿਰਲੇ ਕੇਈ ਪਾਈਅਨਿ੍ ਜਿਨ੍ਾ ਪਿਆਰੇ ਨੇਹ॥**

*(ਰਾਮਕਲੀ ਕੀ ਵਾਰ, ਮਹਲਾ ੫, ਪੰਨਾ 966)*

ਨੌਜਵਾਨ ਉਮਰ ਹੋਵੇ, ਕੰਚਨ ਵਰਗੀ ਕਾਇਆ ਹੋਵੇ, ਸੁੰਦਰਤਾ ਹੋਵੇ, ਕਿਸੇ ਵਿਰਲੇ ਦੀ ਰਸਨਾ ਤੋਂ ਪ੍ਰਭੂ ਦੇ ਗੀਤ ਨਿਕਲਦੇ ਨੇ:

**ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਨ ਜੋਬਨ ਸਿਉ ਚਿਤੁ॥**
**ਹਰਿ ਕਾ ਨਾਮੁ ਨ ਚੇਤਹੀ ਵਣਜਾਰਿਆ ਮਿਤ੍ਰਾ ਬਧਾ ਛੁਟਹਿ ਜਿਤੁ॥**
**ਹਰਿ ਕਾ ਨਾਮੁ ਨ ਚੇਤੈ ਪ੍ਰਾਣੀ ਬਿਕਲੁ ਭਇਆ ਸੰਗਿ ਮਾਇਆ॥**
**ਧਨ ਸਿਉ ਰਤਾ ਜੋਬਨਿ ਮਤਾ ਅਹਿਲਾ ਜਨਮੁ ਗਵਾਇਆ॥**
**ਧਰਮ ਸੇਤੀ ਵਾਪਾਰੁ ਨ ਕੀਤੋ ਕਰਮੁ ਨ ਕੀਤੋ ਮਿਤੁ॥**
**ਕਹੁ ਨਾਨਕ ਤੀਜੈ ਪਹਰੈ ਪ੍ਰਾਣੀ ਧਨ ਜੋਬਨ ਸਿਉ ਚਿਤੁ॥੩॥**

*(ਸਿਰੀਰਾਗੁ ਮ: ੧, ਪੰਨਾ 75)*

ਜ਼ਿੰਦਗੀ ਦੀ ਰਾਤ ਦਾ ਤੀਜਾ ਪਹਿਰ ਧਨ ਜੋਬਨ ਦੀ ਚਿਤਵਣੀ ਵਿਚ ਲੰਘ ਗਿਆ, ਘੁੱਪ ਨਿੰਦਰਾ ਦੇ ਵਿਚ!

ਫਿਰ ਜੀਵਨ ਰੂਪੀ ਰਾਤ ਦਾ ਚੌਥਾ ਪਹਿਰ ਆਇਆ। ਚੌਥੇ ਪਹਿਰ 'ਚ ਪਹੁ ਫੁੱਟਦੀ ਹੈ। ਕੇਸਾਂ ਦੀ ਸਫ਼ੈਦੀ, ਵਾਲਾਂ ਦਾ ਚਿੱਟਾ ਹੋਣਾ, ਇਹ ਪਹੁ ਦਾ ਫੁੱਟਣਾ, ਇਹ ਰਾਤ ਦੀ ਸਫ਼ੈਦੀ ਇਸ ਗੱਲ ਦਾ ਸਬੂਤ ਹੈ ਕਿ ਰਾਤ ਦਾ ਅੰਤ ਹੋਣ ਲੱਗਾ ਹੈ। ਰਾਤ ਜਾਣ ਲੱਗੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਨ:

**ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਲਾਵੀ ਆਇਆ ਖੇਤੁ॥**
**ਜਾ ਜਮਿ ਪਕੜਿ ਚਲਾਇਆ ਵਣਜਾਰਿਆ ਮਿਤ੍ਰਾ ਕਿਸੈ ਨ ਮਿਲਿਆ ਭੇਤੁ॥**
**ਭੇਤੁ ਚੇਤੁ ਹਰਿ ਕਿਸੈ ਨ ਮਿਲਿਓ ਜਾ ਜਮਿ ਪਕੜਿ ਚਲਾਇਆ॥**
**ਝੂਠਾ ਰੁਦਨੁ ਹੋਆ ਦੁੋਆਲੈ ਖਿਨ ਮਹਿ ਭਇਆ ਪਰਾਇਆ॥**

*(ਸਿਰੀਰਾਗੁ ਮ: ੧, ਪੰਨਾ 75)*

ਜ਼ਿੰਦਗੀ ਦੀ ਖੇਤੀ ਪੱਕ ਗਈ। ਵੱਢਣ ਵਾਸਤੇ ਲਾਵੇ ਆ ਗਏ। ਜੀਵਨ ਦੀ ਰਾਤ ਦਾ ਅੰਤ ਹੋਣ ਲੱਗੈ, ਕਿਉਂਕਿ ਮੌਤ ਰੂਪੀ ਸੂਰਜ ਚੜ੍ਹਨ ਵਾਲਾ ਐ, ਪਹੁ ਫੁੱਟਣ ਲੱਗੀ ਐ, ਪਰ ਹੁਣ ਸਵਾਲ ਇਹ ਪੈਦਾ ਹੁੰਦੈ ਕਿ ਅੱਗੇ ਕੀ ਹੋਇਐ? ਕਿਉਂਕਿ ਘਰ ਦੇ ਵਿਚ ਤਾਂ ਝੂਠਾ ਰੁਦਨ ਹੋ ਗਿਐ, ਰੋਣਾ ਪਿੱਟਣਾ ਹੋ ਗਿਐ। ਪਰ ਉਹ ਅੱਗੇ ਕਿਥੇ ਚਲਾ ਗਿਆ, ਇਹ ਕਿਸੇ ਨੂੰ ਖ਼ਬਰ ਨਹੀਂ।

ਅੱਗੇ ਕੀ ਹੋਇਆ, ਪਾਤਸ਼ਾਹ ਫ਼ੁਰਮਾਨ ਕਰਦੇ ਨੇ:

**ਸਾਈ ਵਸਤੁ ਪਰਾਪਤਿ ਹੋਈ ਜਿਸੁ ਸਿਉ ਲਾਇਆ ਹੇਤੁ ॥**
**ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਲਾਵੀ ਲੁਣਿਆ ਖੇਤੁ ॥**

*(ਸਿਰੀਰਾਗੁ ਮ: ੧, ਪੰਨਾ 75)*

ਉਹੀ ਚੀਜ਼ ਇਸ ਨੂੰ ਅੱਗੇ ਮਿਲੀ, ਜਿਸ ਦੀ ਜ਼ਿੰਦਗੀ ਭਰ ਇਹ ਚਿਤਵਣੀ ਕਰਦਾ ਰਿਹੈ। ਜਿਸ ਦੀ ਯਾਦ ਵਿਚ ਇਹ ਹਮੇਸ਼ਾ ਡੁੱਬਾ ਰਿਹੈ। ਦਿਨ ਭਰ ਜਿਸ ਚੀਜ਼ ਦੀ ਅਸੀਂ ਚਾਹਤ ਕਰੀਏ ਤੇ ਉਸਦੀ ਪ੍ਰਾਪਤੀ ਨਾ ਹੋਵੇ ਤਾਂ ਰਾਤ ਨੂੰ ਸੁਪਨੇ ਵਿਚ ਹੁੰਦੀ ਐ; ਕੁਦਰਤ ਨੇ ਐਸਾ ਇੰਤਜ਼ਾਮ ਕਰ ਰੱਖਿਐ। ਦਿਨ ਨੂੰ ਕਿਸੇ ਦਾ ਕਤਲ ਕਰਨਾ ਚਾਹਿਆ ਸੀ, ਨਹੀਂ ਕਰ ਸਕੇ, ਕਾਨੂੰਨ ਤੋਂ ਡਰ ਕੇ, ਸਮਾਜ ਤੋਂ ਡਰ ਕੇ, ਪਰ ਰਾਤ ਨੂੰ ਮਨੁੱਖ ਸੁਪਨੇ ਵਿਚ ਕਤਲ ਕਰੇਗਾ। ਦਿਨ ਭਰ ਦੁਰਾਚਾਰ ਦਾ ਚਿੰਤਨ ਚੱਲਦਾ ਰਿਹਾ, ਨਹੀਂ ਕਰ ਸਕਿਆ, ਰਾਤ ਨੂੰ ਸੁਪਨੇ ਵਿਚ ਕਰੇਗਾ। ਇਸੇ ਤਰੀਕੇ ਨਾਲ ਜੇ ਦਿਨ ਭਰ ਇਸ ਦੀ ਯਾਦ ਰਹੀ ਹੈ ਕਿ ਪਰਮਾਤਮਾ ਦਾ ਮਿਲਾਪ ਹੋਵੇ, ਗੁਰੂ ਦਾ ਮਿਲਾਪ ਹੋਵੇ, ਪਰ ਨਹੀਂ ਮਿਲਾਪ ਹੋ ਸਕਿਆ, ਤਾਂ ਰਾਤ ਨੂੰ ਸੁਪਨੇ ਵਿਚ ਗੱਲ ਬਣ ਗਈ।

ਚੰਗੇ ਤੇ ਮਾੜੇ ਸੁਪਨੇ ਇਸ ਗੱਲ ਦਾ ਸਬੂਤ ਨੇ ਕਿ ਮਨੁੱਖ ਦੇ ਅੰਦਰ ਚੰਗਾ ਤੇ ਮਾੜਾ ਕੀ ਹੈ। ਦਿਨ ਭਰ ਦਾ ਚਿੰਤਨ ਰਾਤ ਨੂੰ ਸੁਪਨਿਆਂ ਨੂੰ ਜਨਮ ਦਿੰਦਾ ਹੈ। ਜਿਸ ਤਰ੍ਹਾਂ ਦਿਨ ਭਰ ਦੀ ਚਿਤਵਣੀ ਰਾਤ ਨੂੰ ਸੁਪਨਿਆਂ ਵਿਚ ਪ੍ਰਗਟ ਹੁੰਦੀ ਹੈ, ਇਸੇ ਤਰ੍ਹਾਂ ਸਮੁੱਚੀ ਜ਼ਿੰਦਗੀ ਭਰ ਦੀ ਚਾਹਤ ਹੈ, ਜੋ ਮੌਤ ਦੇ ਸਮੇਂ 'ਤੇ ਆਣ ਕੇ ਪ੍ਰਗਟ ਹੁੰਦੀ ਹੈ। ਉਹ ਚਿਤਵਣੀ ਮਰਨ ਲੱਗਿਆਂ ਸਾਹਮਣੇ ਆ ਕੇ ਖੜ ਜਾਂਦੀ ਹੈ। ਸਾਰਾ ਜੀਵਨ ਅਗਰ ਧਨ ਦੇ ਚਿੰਤਨ 'ਚ ਬਤੀਤ ਕੀਤਾ ਤਾਂ ਮਰਦਿਆਂ ਹੋਇਆਂ ਵੀ ਧਨ ਚੇਤੇ ਆਵੇਗਾ। ਇਹ ਗੱਲ ਵੱਖਰੀ ਹੈ ਕਿ ਆਲੇ-ਦੁਆਲੇ ਖੜੇ ਰਿਸ਼ਤੇਦਾਰ ਆਖਣ, ਰਾਮ ਆਖੋ, ਵਾਹਿਗੁਰੂ ਆਖੋ। ਉਹ ਵਾਹਿਗੁਰੂ ਨਹੀਂ ਕਹਿ ਸਕੇਗਾ, ਕਿਉਂਕਿ ਜੀਵਨ ਭਰ ਜਿਸ ਦੇ ਚਿੰਤਨ 'ਚ ਰਿਹਾ, ਉਸ ਦਾ ਹੀ ਚਿੰਤਨ ਆਵੇਗਾ। ਇਹ ਮਨੁੱਖ ਕਿਥੇ ਜਾਵੇਗਾ ? ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਫ਼ੈਸਲਾ ਹੈ:

**ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਸਰਪ ਜੋਨਿ ਵਲਿ ਵਲਿ ਅਉਤਰੈ ॥੧॥**

*(ਭਗਤ ਤ੍ਰਿਲੋਚਨ ਜੀ, ਪੰਨਾ 526)*

ਧਨ ਜੋ ਛੋੜ ਕੇ ਜਾ ਰਿਹੈ, ਜੇ ਵਾਰ ਵਾਰ ਚੇਤੇ ਆਵੇ ਤਾਂ ਐਸਾ ਪੁਰਖ ਸੱਪ ਦੀ ਜੂਨ ਪਵੇਗਾ:

**ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਸੂਕਰ ਜੋਨਿ ਵਲਿ ਵਲਿ ਅਉਤਰੈ ॥** *(ਭਗਤ ਤ੍ਰਿਲੋਚਨ ਜੀ, ਪੰਨਾ 526)*

ਮਰਨ ਲੱਗਿਆਂ ਜੇ ਪੁੱਤਰ ਚੇਤੇ ਆ ਰਹੇ ਨੇ, ਇੰਝ ਪਿਆ ਆਖਦਾ ਹੈ ਕਿ ਮੇਰੇ ਵੱਡੇ ਪੁੱਤਰ ਨੂੰ ਲਿਆਓ, ਮੇਰੇ ਫ਼ਲਾਣੇ ਪੁੱਤਰ ਨੂੰ ਲਿਆਓ। ਗੁਰੂ ਸਾਹਿਬ ਕਹਿੰਦੇ ਨੇ ਕਿ ਇਸ ਦਾ ਅਗਲਾ ਜਨਮ ਸੂਅਰ ਦਾ ਹੋਵੇਗਾ। ਸੂਰਨੀ ਦੇ 18-18, 20-20 ਬੱਚੇ ਹੋ ਜਾਂਦੇ ਨੇ। ਅਕਾਲ ਪੁਰਖ ਆਖਦੇ ਹਨ, ਲੈ ਹੁਣ ਤੂੰ ਬੱਚਿਆਂ ਨਾਲ ਰੱਜ ਲੈ। ਐ ਲੈ! ਜਿਤਨੀ ਮਮਤਾ ਕਰਨੀ ਹੈ, ਕਰ ਲੈ:

**ਅੰਤਿ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਬੇਸਵਾ ਜੋਨਿ ਵਲਿ ਵਲਿ ਅਉਤਰੈ ॥...**
**ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਪ੍ਰੇਤ ਜੋਨਿ ਵਲਿ ਵਲਿ ਅਉਤਰੈ ॥**

*(ਗੂਜਰੀ ਤ੍ਰਿਲੋਚਨ ਜੀ, ਪੰਨਾ 526)*

ਮਕਾਨ ਬਣਾਇਆ ਸੀ ਮਿਹਨਤ ਨਾਲ, ਬੜਾ ਖ਼ਰਚ ਕੀਤਾ ਔਰ ਮਰਨ ਲੱਗਿਆਂ ਜੇ ਮਕਾਨ ਯਾਦ ਆ ਰਿਹੈ ਤੇ ਮਰਨ ਲੱਗਿਆਂ ਮਕਾਨ ਕਿਸ ਨੂੰ ਯਾਦ ਆਵੇਗਾ, ਜੋ ਸਾਰੀ ਉਮਰ ਭਰ ਆਪਣੇ ਮਕਾਨ ਦੇ ਸ਼ੌਕ ਵਿਚ ਹੀ ਰਿਹੈ। ਮਕਾਨ ਨੂੰ ਹੀ ਵੇਖਦਾ ਰਿਹੈ। ਮਕਾਨ ਰਹਿਣ ਵਾਸਤੇ ਹੈ, ਵੇਖਣ ਤੇ ਵਿਖਾਉਣ ਵਾਸਤੇ ਨਹੀਂ। ਐਸਾ ਮਨੁੱਖ ਅੰਤ ਸਮੇਂ ਪ੍ਰੇਤ ਦੀ ਜੂਨ 'ਚ ਪਵੇਗਾ:

**ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ ॥**

*(ਗੂਜਰੀ ਤ੍ਰਿਲੋਚਨ ਜੀ, ਪੰਨਾ 526)*

ਅੰਤਿਮ ਸਮੇਂ ਅਗਰ ਨਾਰਾਇਣ ਚੇਤੇ ਆਵੇ, ਅੰਤ ਸਮੇਂ ਨਾਰਾਇਣ ਕਿਸ ਨੂੰ ਚੇਤੇ ਆਵੇਗਾ, ਜਿਸ ਨੂੰ ਜੀਵਨ ਭਰ ਨਾਰਾਇਣ ਚੇਤੇ ਆਉਂਦਾ ਰਿਹੈ। ਜਿਉਂ ਹੀ ਅੰਤ ਸਮੇਂ ਰਸਨਾ ਤੇ ਪਰਮਾਤਮਾ ਦੇ ਬੋਲ ਆਏ, ਐਸਾ ਪੁਰਖ ਨਾਰਾਇਣ ਵਿਚ ਇਸ ਤਰ੍ਹਾਂ ਸਮਾ ਜਾਵੇਗਾ, ਜਿਸ ਤਰ੍ਹਾਂ ਬੂੰਦ ਸਾਗਰ 'ਚ ਸਮਾ ਜਾਂਦੀ ਹੈ, ਜਿਸ ਤਰ੍ਹਾਂ ਕਿਰਨ ਸੂਰਜ 'ਚ ਲੀਨ ਹੋ ਜਾਂਦੀ ਹੈ।

ਮਨੁੱਖ ਦੀ ਇਹ ਜੋ ਕਥਾ ਹੈ, ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਚੌਹਾਂ ਪਹਿਰਿਆਂ ਵਿਚ ਬਾਕਾਇਦਾ ਅੰਕਿਤ ਕੀਤੀ ਹੈ। ਮਨੁੱਖ ਪਰਮਾਤਮਾ ਤਕ ਪਹੁੰਚ ਸਕੇ, ਮਨੁੱਖ ਨੂੰ ਬੋਧ ਕਰਾਇਆ ਕਿ ਤੂੰ ਕੀ ਹੈਂ, ਤੂੰ ਆਇਆ ਕਿੱਥੋਂ ਹੈਂ, ਔਰ ਹੁਣ ਕਿੱਥੇ ਖੜਾ ਹੈਂ, ਔਰ ਤੂੰ ਜਾਣਾ ਕਿੱਥੇ ਹੈ, ਅੱਜ ਤੱਕ ਤੂੰ ਕਿੱਥੇ ਰਿਹੈਂ, ਇਹ ਸਭ ਕੁਝ ਦੀ ਜਾਣਕਾਰੀ ਤੇ ਚਿਤਾਵਨੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਮਨੁੱਖ ਦੇ ਸਾਹਮਣੇ ਰੱਖੀ ਹੈ ਤਾਂ ਕਿ ਮਨੁੱਖ ਭਟਕੇ ਨਾ।



# ਪਾਪ, ਪੁੰਨ ਤੇ ਧਰਮ

"ਮੇਰੇ ਜਿਸ ਬੋਲ ਤੋਂ, ਮੇਰੇ ਜਿਸ ਕਰਮ ਤੋਂ ਕਿਸੇ ਦਾ ਕੁਝ ਖੋਹਿਆ ਜਾਏ, ਬੱਸ ਇਹੀ ਪਾਪ ਹੈ, ਹੋਰ ਕੁਝ ਵੀ ਪਾਪ ਨਹੀਂ ਹੈ। ਮੇਰੇ ਜਿਸ ਬੋਲ ਤੋਂ, ਜਿਸ ਕਰਮ ਤੋਂ, ਕਿਸੇ ਨੂੰ ਕੁਝ ਮਿਲੇ, ਇਹੀ ਪੁੰਨ ਹੈ।"

**ਅਮਾਨ ਹੈਂ॥ ਨਿਧਾਨ ਹੈਂ॥**
**ਅਨੇਕ ਹੈਂ॥ ਫਿਰਿ ਏਕ ਹੈਂ॥੪੩॥**

*(ਜਾਪੁ ਸਾਹਿਬ, ਸ੍ਰੀ ਦਸਮ ਗ੍ਰੰਥ, ਪੰਨਾ 3)*

ਧਰਮ ਦਾ ਜਨਮ ਇਸੇ ਸਿਧਾਂਤਕ ਨੁਕਤੇ ਤੋਂ ਹੋਇਆ ਹੈ ਕਿ ਮਨੁੱਖ ਦੀ ਅਨੇਕਤਾ ਵਿੱਚੋਂ ਇਕ ਨੂੰ ਲੱਭੇ। ਜੋ ਇਕ ਦਾ ਮੁਤਲਾਸ਼ੀ ਹੈ, ਇਕ ਦਾ ਖੋਜੀ ਹੈ, ਉਹ ਧਰਮ ਦੇ ਮਾਰਗ 'ਤੇ ਚੱਲ ਰਿਹਾ ਹੈ। ਜੋ ਇਕ ਨਾਲ ਜੁੜ ਗਿਆ, ਇਕ ਦੀ ਪ੍ਰਾਪਤੀ ਹੋ ਗਈ, ਉਹ ਧਾਰਮਿਕ ਹੋ ਗਿਆ। ਇਕ ਦੀ ਇੱਛਾ ਨਹੀਂ, ਇਕ ਦੀ ਕਾਮਨਾ ਨਹੀਂ, ਇਕ ਦੀ ਤੜਪ ਨਹੀਂ, ਇਕ ਦੇ ਮਾਰਗ 'ਤੇ ਚੱਲਣਾ ਨਹੀਂ, ਤਾਂ ਇਹ ਅਜੇ ਧਰਮ ਦੇ ਮਾਰਗ 'ਤੇ ਚੱਲਿਆ ਵੀ ਨਹੀਂ, ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਪਹਿਲਾ ਅੱਖਰ ਇਹੋ '੧' ਹੈ। ਇਹ ਸੰਸਾਰ ਦੇ ਪਹਿਲੇ ਗ੍ਰੰਥ ਨੇ ਜਿਨ੍ਹਾਂ ਦੀ ਰਚਨਾ, ਜਿਨ੍ਹਾਂ ਦਾ ਸਿਧਾਂਤ ਇਕ ਤੋਂ ਸ਼ੁਰੂ ਹੁੰਦਾ ਹੈ। ਫਿਰ ਬਾਕੀ ਗੁਰੂਆਂ ਦੀ ਬਾਣੀ, ਭਗਤਾਂ ਦੀ ਬਾਣੀ ਤੇ ਸਮੂਹ ਗੁਰੂ ਗ੍ਰੰਥ ਸਾਹਿਬ ਦਾ ਅਮਰ ਸੰਦੇਸ਼ ਉਸ ਇਕ ਦੀ ਪਰਿਕਰਮਾ ਕਰਦਾ ਹੈ। ਉਸ ਇਕ ਦਾ ਸਰੂਪ ਕੀ ਹੈ, ਉਸ ਇਕ ਦਾ ਮਾਰਗ ਕੀ ਹੈ, ਉਸ ਇਕ 'ਤੇ ਚੱਲਣਾ ਕਿਵੇਂ ਹੈ, ਇਸ ਬਾਰੇ ਸਾਰੀਆਂ ਵਿਚਾਰਾਂ ਨੇ। ਪਰਮਾਤਮਾ ਇਕ ਹੈ, ਉਸ ਤੋਂ ਅਨੇਕਤਾ ਨੇ ਜਨਮ ਲਿਆ। ਸੂਰਜ ਇਕ ਹੈ, ਕਿਰਨਾਂ ਅਨੇਕ ਨੇ; ਸਾਗਰ ਇਕ ਹੈ ਲਹਿਰਾਂ ਅਨੇਕ ਨੇ। ਜੇ ਲਹਿਰ ਇਹ ਸਮਝ ਲਵੇ ਕਿ ਮੈਂ ਅੱਡ ਹਾਂ, ਵੱਖਰੀ ਹਾਂ, ਸਮਝ ਲਿਆ ਜਾਂਦਾ ਹੈ, ਇਹ ਸੰਸਾਰੀ ਹੈ। ਜੇ ਲਹਿਰ ਇਹ ਸਮਝ ਲਵੇ ਕਿ ਮੈਂ ਸਮੁੰਦਰ ਦਾ ਅੰਗ ਹਾਂ, ਬਸ ਇਹੀ ਭਗਤ ਹੈ। ਇਕ ਲਹਿਰ ਦੀ ਲਹਿਰ ਤੋਂ ਦੂਰੀ ਹੋ ਸਕਦੀ ਹੈ, ਇਕ ਲਹਿਰ ਕਿਤੇ ਵੀ ਚਲੀ ਜਾਏ, ਸਾਗਰ ਤੋਂ ਦੂਰ ਨਹੀਂ। ਇਕ ਵਿਅਕਤੀ ਦੂਸਰੇ ਵਿਅਕਤੀ ਤੋਂ ਦੂਰ ਹੋ ਸਕਦਾ ਹੈ, ਇਕ ਮੁਲਕ ਦੂਜੇ ਮੁਲਕ ਤੋਂ ਦੂਰ

ਹੋ ਸਕਦਾ ਹੈ, ਇਕ ਕੌਮ ਦੂਜੀ ਕੌਮ ਤੋਂ ਦੂਰ ਹੋ ਸਕਦੀ ਹੈ, ਪਰ ਕੋਈ ਵੀ ਮੁਲਕ, ਕੋਈ ਵੀ ਕੌਮ, ਕੋਈ ਵੀ ਵਿਅਕਤੀ ਪਰਮਾਤਮਾ ਤੋਂ ਦੂਰ ਨਹੀਂ ਹੋ ਸਕਦਾ।

ਦੇਸ਼ ਵਿਚ ਜਹਾਂਗੀਰ ਦੇ ਸਮੇਂ, ਗੁਰੂ ਅਰਜਨ ਦੇਵ ਜੀ ਦੇ ਸਮੇਂ ਇਕ ਲਿਖਾਰੀ ਹੋਇਐ, ਜਿਸ ਨੇ ਰਾਮਾਇਣ ਲਿਖੀ ਸੀ, ਉਹ ਕਹਿੰਦਾ ਹੈ ਕਿ ਮਿੱਤਰਤਾ ਹੋ ਸਕਦੀ ਹੈ ਬਸ਼ਰਤਿ ਕਿ ਛੇ ਗੱਲਾਂ ਆਪਸ 'ਚ ਮੇਲ ਖਾ ਜਾਣ :

*ਆਸਾ, ਇਸ਼ਟ, ਉਪਾਸ਼ਨਾ, ਖਾਨ, ਪਾਨ, ਪਹਿਰਾਨ।*
*ਖੱਟ ਲੱਖਨ ਪ੍ਰਗਟੇ ਜਹਾਂ ਤਿਹ ਮਿਤ੍ਰਤਾ ਜਾਨ।* *(ਤੁਲਸੀ)*

ਉਹ ਕਹਿੰਦਾ ਹੈ ਕਿ ਜਿਥੇ ਇਹ ਛੇ ਗੱਲਾਂ ਇਕੱਠੀਆਂ ਹੋਣ, ਸੰਬੰਧ ਜੁੜ ਸਕਦੇ ਹਨ। ਪਹਿਲੀ ਆਸਾ, ਯਾਨੀ ਤਮੰਨਾ, ਇੱਛਾ, ਦੋ ਕੌਮਾਂ ਦੀ ਇੱਛਾ ਇਕ ਹੋਵੇ, ਕਿਉਂਕਿ ਪਹਿਲਾਂ ਇੱਛਾ ਟਕਰਾਂਦੀ ਹੈ, ਫਿਰ ਬੰਦੇ ਟਕਰਾਂਦੇ ਨੇ। ਵਿਰੋਧੀ ਇੱਛਾਵਾਂ ਟਕਰਾਅ ਜਾਂਦੀਆਂ ਨੇ। ਇਸ ਸੰਬੰਧ ਵਿਚ ਦਰਾੜ ਪੈ ਜਾਵੇਗੀ। ਤੁਲਸੀ ਕੇਵਲ ਕਵੀ ਹੀ ਨਹੀਂ ਸੀ, ਭਗਤਾਂ ਦੀ ਦੁਨੀਆ ਵਿਚ ਭਗਤ ਗਿਣਿਆ ਜਾਂਦਾ ਸੀ।

ਦੂਸਰਾ ਇਸ਼ਟ ਇਕ ਹੋਵੇ। ਤੀਸਰਾ ਉਪਾਸ਼ਨਾ, ਯਾਨੀ ਬੰਦਗੀ ਦਾ ਢੰਗ ਇਕ ਹੋਵੇ। ਹੁਣ ਇਕ ਨਮਾਜ਼ ਪੜ੍ਹੇ, ਦੂਜਾ ਪੂਜਾ ਕਰੇ, ਤਾਲਮੇਲ ਨਹੀਂ ਬੈਠੇਗਾ। ਚੌਥਾ ਖਾਣਾ-ਪੀਣਾ ਇਕ ਹੋਵੇ।

ਇਸਲਾਮੀ ਦੁਨੀਆ ਵਿਚ ਲੋਕ ਬੜੇ ਸ਼ੌਕ ਨਾਲ ਗਊ ਦਾ ਮਾਸ ਖਾ ਲੈਂਦੇ ਨੇ, ਯਹੂਦੀ ਖਾ ਲੈਂਦੇ ਨੇ, ਈਸਾਈ ਖਾ ਲੈਂਦੇ ਨੇ। ਉਨ੍ਹਾਂ ਦੀ ਆਤਮਾ ਬਿਲਕੁਲ ਗੁਨਾਹ ਨਹੀਂ ਮੰਨਦੀ, ਉਨ੍ਹਾਂ ਦੇ ਧਰਮ ਗ੍ਰੰਥ ਬਿਲਕੁਲ ਪਾਪ ਨਹੀਂ ਮੰਨਦੇ। ਜੈਨ, ਬੋਧ, ਸਨਾਤਮ ਤੇ ਸਿੱਖ ਮਤ ਇਸ ਨੂੰ ਗੁਨਾਹ ਮੰਨਦਾ ਹੈ, ਪਾਪ ਮੰਨਦਾ ਹੈ, ਕਿਉਂਕਿ ਗਊ ਦੇ ਅੰਦਰ ਵਿਚਾਰ ਸ਼ਕਤੀ ਜ਼ਿਆਦਾ ਹੈ, ਸੋਚਦੀ ਜ਼ਿਆਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਵੀ ਇਸ ਸੰਬੰਧੀ ਵਾਕ ਨੇ :

**ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ ॥**

*(ਸਲੋਕ ਮ: ੩, ਪੰਨਾ 1413)*

ਇਹ ਬੱਜਰ ਪਾਪ ਮੰਨੇ ਗਏ ਨੇ। ਕੈਲੀ ਕਹਿੰਦੇ ਨੇ ਗਊ ਨੂੰ। ਕੁਝ ਜੀਵ, ਕੁਝ ਜਾਨਵਰ ਐਸੇ ਨੇ, ਜੋ ਬੰਦੇ ਦੀ ਤਰ੍ਹਾਂ ਸੋਚਦੇ ਨੇ ਅਤੇ ਮਨੁੱਖ ਦੀ ਤਰ੍ਹਾਂ ਦੁੱਖ-ਸੁੱਖ ਮਹਿਸੂਸ ਕਰਦੇ ਨੇ, ਉਨ੍ਹਾਂ ਵਿੱਚੋਂ ਗਊ ਸਿਰਮੌਰ ਹੈ। ਲੇਕਿਨ ਈਸਾਈਆਂ, ਮੁਸਲਮਾਨਾਂ, ਯਹੂਦੀਆਂ, ਪਾਰਸੀਆਂ ਦੇ ਮਨ ਵਿਚ ਐਸਾ ਕਦੇ ਖ਼ਿਆਲ ਨਹੀਂ ਆਇਆ। ਉਹ ਬੜੇ ਸ਼ੌਕ ਨਾਲ ਖਾਂਦੇ ਨੇ। ਇਹ ਮੈਂ ਇਕ ਨਿੱਕੀ ਜਿਹੀ ਮਿਸਾਲ ਦਿੱਤੀ ਹੈ। ਇਹੋ ਜਿਹੀਆਂ ਹਜ਼ਾਰਾਂ ਦਲੀਲਾਂ ਨੇ।

ਕੁਝ ਸਮਾਜੀ ਨਿਯਮ, ਕੁਝ ਖਾਨ-ਪਾਨ, ਪਹਿਰਾਨ ਜਾਂ ਕੁਝ ਚਲਤ ਪ੍ਰਚਲਿਤ ਗਾਥਾਵਾਂ ਕਿਸੇ ਸਮੇਂ ਧਰਮ ਮੰਨੀਆਂ ਜਾਂਦੀਆਂ ਨੇ ਤੇ ਕਿਸੇ ਸਮੇਂ ਅਧਰਮ ਮੰਨੀਆਂ ਜਾਂਦੀਆਂ ਨੇ, ਪਰ ਧਰਮ ਇਨ੍ਹਾਂ ਗੱਲਾਂ 'ਤੇ ਨਹੀਂ ਖੜ੍ਹਾ। ਕਿਸੇ ਵਕਤ, ਕੋਈ ਗ਼ਾਲਬਨ ਤਿੰਨ ਹਜ਼ਾਰ ਸਾਲ ਪਹਿਲੇ ਭਾਰਤ ਵਿਚ ਇਕ ਆਮ ਪ੍ਰਥਾ ਸੀ ਸਵੰਬਰ ਦੀ, ਯਾਨੀ ਸਵੈ-ਵਰ, ਆਪ ਵਰ ਚੁਣਨਾ। ਬੱਚੀ ਖ਼ੁਦ ਵਰ ਚੁਣੇ। ਮਾਂ-ਬਾਪ ਦੀ ਮੁਦਾਖ਼ਲਤ ਨਹੀਂ, ਸਮਾਜ ਦੀ ਮੁਦਾਖ਼ਲਤ ਨਹੀਂ, ਧਰਮ ਦੀ ਮੁਦਾਖ਼ਲਤ ਨਹੀਂ, ਬੱਚੀ ਦੀ ਮਰਜ਼ੀ ਹੈ, ਜਿਸ ਨੂੰ ਵੀ ਚੁਣੇ। ਇਹ ਗੱਲ ਵੱਖਰੀ ਹੈ ਜਿਥੋਂ ਤਕ ਦਰੋਪਤੀ ਜਾਂ ਸੀਤਾ ਦੇ ਸਵੰਬਰ ਦਾ ਜ਼ਿਕਰ ਹੈ, ਉਹ ਇਤਿਹਾਸਕ ਇਸਤਰੀਆਂ ਨੇ, ਇਸੇ ਕਰਕੇ ਇਤਿਹਾਸ ਵਿਚ ਛਾਈਆਂ ਹੋਈਆਂ ਨੇ, ਉਨ੍ਹਾਂ ਦੇ ਨਾਂ ਇਤਿਹਾਸ ਵਿਚ ਦਰਜ ਨੇ। ਇਵੇਂ ਹੀ ਜਦੋਂ ਗੁਰੂ ਅਮਰਦਾਸ ਜੀ ਦੇ ਲੰਗਰ ਦੀ ਗੱਲ ਕਰਦੇ ਹਾਂ, ਜਦ ਕਹਿੰਦੇ ਹਾਂ ਕਿ ਅਕਬਰ ਵੀ ਆਇਆ ਸੀ, ਪੰਗਤ ਦੇ ਵਿਚ ਬੈਠਾ ਸੀ ਅਤੇ ਲੰਗਰ ਛਕ ਕੇ ਉਸ ਨੇ ਬੜਾ ਸੁਆਦ ਮਾਣਿਆ ਸੀ। ਭਾਵੇਂ ਹੋਰ ਵੀ ਬੈਠੇ ਸਨ, ਹਜ਼ਾਰਾਂ ਹੋਰ ਵੀ ਰੋਜ਼ ਆਉਂਦੇ ਸਨ। ਪਰ ਕਿਉਂਕਿ ਅਕਬਰ ਇਕ ਇਤਿਹਾਸਕ ਮਨੁੱਖ ਹੈ, ਇਸ ਕਰਕੇ ਅਸੀਂ ਉਸ ਦਾ ਜ਼ਿਕਰ ਕਰ ਦਿੰਦੇ ਹਾਂ। ਕਹਿਣ ਤੋਂ ਭਾਵ ਕਿ ਪੁਰਾਣੇ ਸਮਿਆਂ ਵਿਚ ਸਵੰਬਰ ਆਮ ਸੀ।

ਸਹਿਜੇ-ਸਹਿਜੇ ਬਜ਼ੁਰਗਾਂ ਨੇ, ਸਮਾਜ ਨੇ ਸੋਚਿਆ ਕਿ ਅਕਸਰ ਬੱਚੀ ਜਜ਼ਬਿਆਂ ਉੱਤੇ ਗ਼ਲਤ ਚੁਣਾਉ ਕਰ ਲੈਂਦੀ ਹੈ। ਸਿਰਫ਼ ਜੋਸ਼, ਸਿਰਫ਼ ਭਾਵਨਾ, ਅਤੇ ਚੋਣ ਗ਼ਲਤ! ਰਿਸ਼ਤਾ ਨਿਭਦਾ ਨਹੀਂ, ਸੰਬੰਧ ਟੁੱਟ ਜਾਂਦੇ ਨੇ। ਇਹ ਸਵੰਬਰ ਭਾਰਤ ਵਿਚ ਫ਼ੇਲ੍ਹ ਹੋ ਗਿਐ, ਜਿਹੜਾ ਕਿ ਕਿਸੇ ਸਮੇਂ ਆਮ ਸੀ। ਅੱਜ ਮੈਂ ਦੇਖਦਾ ਹਾਂ ਕਿ ਯੂਰਪ ਦੀ ਦੁਨੀਆ ਵਿਚ ਅਤੇ ਹੋਰ ਮੁਲਕਾਂ (ਉੱਤਰੀ ਅਮਰੀਕਾ) ਵਿਚ ਵੀ ਬਹੁਤਾ ਹੀ ਸਵੰਬਰ ਹੈ, ਖ਼ੁਦ ਚੋਣ ਕਰੋ। ਉਥੇ ਵੀ ਫ਼ੇਲ੍ਹ ਹੈ। ਅੱਧੀਆਂ ਸ਼ਾਦੀਆਂ ਟੁੱਟਦੀਆਂ ਨੇ। ਰਿਸ਼ਤਿਆਂ ਵਿਚ ਪੁਖ਼ਤਗੀ ਨਹੀਂ। ਜਜ਼ਬਿਆਂ ਦੇ ਤਲ 'ਤੇ ਚੋਣ ਕਰ ਲਈ, ਜਜ਼ਬੇ ਠੰਢੇ ਪੈ ਗਏ, ਰਿਸ਼ਤੇ ਟੁੱਟ ਗਏ। ਕੱਲ ਹਿੰਦੁਸਤਾਨ ਵਿਚ ਸਵੰਬਰ ਪੁੰਨ ਸੀ, ਅੱਜ ਕੋਈ ਲੜਕੀ ਆਪਣਾ ਵਰ ਆਪ ਚੁਣੇ, ਸਮਾਜ ਉਸ 'ਤੇ ਉਂਗਲ ਉਠਾਉਂਦਾ ਹੈ। ਉਸ ਨੂੰ ਬਦਚਲਨ ਕਰਾਰ ਦਿੰਦਾ ਹੈ। ਉਸ ਦੀ ਖੁੱਲ੍ਹ-ਦਿਲੀ ਨੂੰ ਉਸ ਦੀ ਮਲੀਨਤਾ ਸਮਝਿਆ ਜਾਂਦਾ ਹੈ। ਕੱਲ ਤਕ ਐਸਾ ਨਹੀਂ ਸੀ।

ਖ਼ਾਨਾਜੰਗੀ ਕਰਕੇ ਅਰਬ ਦੇਸ਼ਾਂ ਵਿਚ ਮਰਦ ਮਾਰੇ ਜਾ ਚੁੱਕੇ ਸਨ। ਘਰਾਂ ਦੇ ਘਰ ਖ਼ਾਲੀ ਹੋ ਚੁੱਕੇ ਸਨ। ਮੁਹੰਮਦ ਸਾਹਿਬ ਦੇ ਜ਼ਮਾਨੇ 'ਚ ਘਰਾਂ 'ਚ ਜਾਂ ਤਾਂ ਛੋਟੇ ਬੱਚੇ-ਬੱਚੀਆਂ ਰਹਿ ਗਏ ਜਾਂ ਇਸਤਰੀਆਂ ਰਹਿ ਗਈਆਂ ਸਨ। ਜਿਵੇਂ ਅੱਜ ਮੈਨੂੰ ਪੰਜਾਬ 'ਚ ਵਿਚਰਦਿਆਂ ਕਈ ਕਹਿ ਦਿੰਦੇ ਨੇ ਕਿ ਇਸ ਪਿੰਡ ਵਿਚ

20 ਸਾਲ ਤਕ ਬਰਾਤ ਨਹੀਂ ਚੜ੍ਹੇਗੀ, ਮੁੰਡਾ ਹੀ ਕੋਈ ਨਹੀਂ ਰਿਹਾ। ਐਸਾ ਹੀ ਦੌਰ ਅਰਬ 'ਚ ਹੋ ਗਿਆ ਸੀ। ਆਪਸੀ ਲੜਾਈ ਕਰਕੇ ਨੌਜਵਾਨ ਮਾਰੇ ਗਏ। ਮੁਹੰਮਦ ਸਾਹਿਬ ਨੇ ਆਖਿਆ ਕਿ ਇਕ ਇਕ ਪੁਰਸ਼ ਚਾਰ ਚਾਰ ਇਸਤਰੀਆਂ ਦੀ ਜ਼ਿੰਮੇਵਾਰੀ ਚੁੱਕੇ। ਚਾਰ ਨਿਕਾਹ ਕਰੇ ਤਾਂ ਕਿ ਸਮਾਜ ਦਾ ਮਸਲਾ ਹੱਲ ਹੋਵੇ ਅਤੇ ਇਹ ਇਸਤਰੀਆਂ ਭਟਕਣ ਨਾ ਅਤੇ ਇਨ੍ਹਾਂ ਕਰਕੇ ਸਮਾਜ ਵਿਚ ਖ਼ਰਾਬੀ ਨਾ ਆਵੇ, ਕਿਉਂਕਿ ਲੋੜ ਸੀ। ਪਰ ਅੱਜ ਇਸ ਦੀ ਕੋਈ ਲੋੜ ਨਹੀਂ। ਅੱਜ ਜਿਹੜੇ ਜਿਹੜੇ ਇਸਲਾਮੀ ਦੇਸ਼ ਪੜ੍ਹ ਲਿਖ ਕੇ ਸੰਪੰਨ ਹੋ ਰਹੇ ਨੇ, ਉਥੇ ਇਹ ਆਵਾਜ਼ਾਂ ਉਠ ਰਹੀਆਂ ਨੇ ਅਤੇ ਖ਼ੁਦ ਔਰਤਾਂ ਹੀ ਆਵਾਜ਼ ਉਠਾ ਰਹੀਆਂ ਨੇ। ਬਹੁਤ ਸਾਰੇ ਇਸਲਾਮੀ ਦੇਸ਼ਾਂ ਵਿਚ ਇਹ ਸ਼ਰ੍ਹਾ ਦਾ ਕਾਨੂੰਨ ਹਟ ਵੀ ਗਿਐ। ਮਲੇਸ਼ੀਆ ਵਿਚ ਨਹੀਂ ਹੈ, ਇੰਡੋਨੇਸ਼ੀਆ ਵਿਚ ਨਹੀਂ ਹੈ। ਕਿਸੇ ਵਕਤ ਈਰਾਨ ਵਿਚ ਵੀ ਨਹੀਂ ਸੀ, ਖ਼ੁਮੈਨੀ ਦੇ ਆਉਣ ਨਾਲ ਲਾਗੂ ਹੋਇਐ।

ਕਹਿਣ ਤੋਂ ਮੁਰਾਦ ਸਮੇਂ ਦੀ ਲੋੜ ਮੁਤਾਬਕ ਜਦ ਕੋਈ ਸਮਾਜ ਜਾਂ ਪਰਿਵਾਰ ਫ਼ੈਸਲਾ ਕਰਦਾ ਹੈ, ਉਸ ਸਮੇਂ ਦੀ ਲੋੜ ਹੁੰਦੀ ਹੈ। ਇਹਨੂੰ ਪਾਪ ਪੁੰਨ 'ਚ ਨਹੀਂ ਲੈਣਾ ਚਾਹੀਦਾ। ਦਰੋਪਤੀ ਇਕ ਹੈ, ਇਹਦੇ ਪਤੀ ਪੰਜ ਨੇ। ਇਹਨੂੰ ਗੁਰੂ ਗ੍ਰੰਥ ਸਾਹਿਬ ਵਿਚ ਪੰਚਾਲੀ ਆਖਿਆ ਹੈ, ਪੰਜਾਂ ਦੀ ਆਲੀ, ਪੰਜਾਂ ਦੀ ਪਤਨੀ। ਇਤਿਹਾਸ ਵਿਚ ਦੇਵੀ ਬਣੀ ਹੋਈ ਹੈ, ਇਤਿਹਾਸ ਨੇ ਉਸ ਉੱਤੇ ਉਂਗਲਾਂ ਨਹੀਂ ਚੁੱਕੀਆਂ, ਸਮਾਜ ਨੇ ਉਸ ਨੂੰ ਬੁਰਾ ਭਲਾ ਨਹੀਂ ਆਖਿਆ। ਧਾਰਮਿਕ ਦੁਨੀਆ 'ਚ ਮਹਾਨ ਬਣੀ ਹੋਈ ਹੈ, ਇਹ ਬਹੁਤ ਵੱਡੀ ਗੱਲ ਹੈ। ਇਹ ਪ੍ਰਥਾ ਵੀ ਆਮ ਸੀ। ਇਸ ਨੂੰ ਕੋਈ ਗੁਨਾਹ ਨਹੀਂ ਸਮਝਿਆ ਜਾਂਦਾ ਸੀ। ਇਸ ਨੂੰ ਕੋਈ ਪਾਪ ਨਹੀਂ ਸਮਝਿਆ ਜਾਂਦਾ ਸੀ। ਲੇਕਿਨ ਅੱਜ ਐਸਾ ਹੋਵੇ ਤਾਂ ਉਸ ਇਸਤਰੀ ਨੂੰ ਕਿਸੇ ਨੇ ਦੇਵੀ ਨਹੀਂ ਆਖਣਾ, ਵੇਸਵਾ ਕਹਿਣਾ ਹੈ। ਸੋ, ਕੱਲ ਸਮਾਜ ਦੀਆਂ ਲੋੜਾਂ ਕੁਝ ਹੋਰ ਸਨ ਤੇ ਅੱਜ ਹੋਰ ਹਨ।

ਲੋੜਾਂ ਦੇ ਹਿਸਾਬ ਨਾਲ ਜੋ ਫ਼ੈਸਲੇ ਹੁੰਦੇ ਨੇ, ਇਨ੍ਹਾਂ ਨੂੰ ਧਰਮ, ਅਧਰਮ ਦੇ ਨਾਲ ਨਹੀਂ ਜੋੜਨਾ। ਵਕਤ ਦੇ ਨਾਲ ਨਾਲ ਵੱਖ-ਵੱਖ ਮਜ਼ਹਬਾਂ ਵਿਚ ਆਪਣੇ ਆਪਣੇ ਨਿਯਮ ਹਨ ਔਰ ਇਹ ਪਾਪ ਪੁੰਨ ਤੋਂ ਪਰ੍ਹੇ ਦੀ ਗੱਲ ਹੈ। ਐਵੇਂ ਤੁਸੀਂ ਮੁਗ਼ਾਲਤੇ ਵਿਚ ਨਾ ਪੈ ਜਾਇਓ ਕਿ ਇਹ ਗਿਆਨੀ ਐਵੇਂ ਖੁੱਲ੍ਹੀਆਂ ਗੱਲਾਂ ਕਰੀ ਜਾਂਦਾ ਹੈ, ਕੋਈ ਦਾਇਰਾ ਨਹੀਂ, ਕੋਈ ਸੀਮਾ ਨਹੀਂ। ਇਹ ਗੱਲਾਂ ਪਾਪ ਪੁੰਨ ਵਿਚ ਨਹੀਂ ਆਉਂਦੀਆਂ।

ਫਿਰ ਪਾਪ ਕੀ ਹੈ ? ਫਿਰ ਪੁੰਨ ਕੀ ਹੈ ? ਮੇਰੇ ਜਿਸ ਬੋਲ ਤੋਂ, ਮੇਰੇ ਜਿਸ ਕਰਮ ਤੋਂ ਕਿਸੇ ਨੂੰ ਚੋਟ ਪਹੁੰਚੇ, ਕਿਸੇ ਨੂੰ ਨੁਕਸਾਨ ਪਹੁੰਚੇ ਜਾਂ ਫਿਰ ਕਿਸੇ ਦਾ ਕੁਝ ਖੋਹਿਆ ਜਾਏ, ਬਸ ਇਹੀ ਪਾਪ ਹੈ। ਹੋਰ ਕੁਝ ਪਾਪ ਨਹੀਂ ਹੈ। ਮੇਰੇ ਜਿਸ

ਬੋਲ ਤੋਂ, ਜਿਸ ਕਰਮ ਤੋਂ ਕਿਸੇ ਨੂੰ ਕੁਝ ਮਿਲੇ, ਇਹੋ ਹੀ ਪੁੰਨ ਹੈ। ਪਾਪ ਪੁੰਨ ਦੀ ਇਹੋ ਹੀ ਵਜ਼ਾਹਤ ਹੈ। ਮੇਰੇ ਬੋਲ ਤੋਂ ਕਿਸੇ ਦੇ ਦਿਲ ਨੂੰ ਚੋਟ ਪਹੁੰਚੇ, ਮੇਰੇ ਕਰਮ ਤੋਂ ਕਿਸੇ ਦੇ ਸਰੀਰ ਨੂੰ ਚੋਟ ਪਹੁੰਚੇ ਅਤੇ ਮੇਰੀ ਕਿਰਿਆ ਤੋਂ ਕਿਸੇ ਦੇ ਪਰਿਵਾਰ ਨੂੰ ਚੋਟ ਪਹੁੰਚੇ, ਸੰਪਦਾ ਨੂੰ ਚੋਟ ਪਹੁੰਚੇ ਅਤੇ ਇੱਜ਼ਤ, ਮਾਣ-ਮਰਿਆਦਾ ਨੂੰ ਚੋਟ ਪਹੁੰਚੇ, ਜਜ਼ਬਿਆਂ ਨੂੰ ਚੋਟ ਪਹੁੰਚੇ, ਬੱਸ ਇਹੀ ਪਾਪ ਹੈ, ਹੋਰ ਕੁਝ ਵੀ ਪਾਪ ਨਹੀਂ ਅਤੇ ਜਿਸ ਕਰਮ ਤੋਂ ਕਿਸੇ ਨੂੰ ਕੁਝ ਮਾਨਸਿਕ ਸੁੱਖ ਮਿਲੇ, ਸਰੀਰ ਨੂੰ ਸੁੱਖ ਮਿਲੇ, ਸਨਮਾਨ ਮਿਲੇ, ਪ੍ਰਤਿਸ਼ਟਾ ਮਿਲੇ, ਕਲਾ ਮਿਲੇ, ਗਿਆਨ ਮਿਲੇ, ਤ੍ਰਿਪਤੀ ਮਿਲੇ, ਉਹ ਪੁੰਨ ਹੈ। ਖਾਣਾ ਕੀ ਪਾਪ ਹੈ ? ਪੀਣਾ ਕੀ ਪਾਪ ਹੈ ? ਇੰਝ ਤਾਂ ਤੁਸੀਂ ਕਿਸੇ ਪੂਰੀ ਦੀ ਪੂਰੀ ਕੌਮ ਨੂੰ ਦੋਸ਼ੀ ਕਰਾਰ ਦੇ ਦਿਉਗੇ।

ਇਹ ਖਾਣਾ ਪੁੰਨ ਹੈ, ਇਹ ਪੀਣਾ ਪੁੰਨ ਹੈ, ਜਾਂ ਫਿਰ ਸਾਰੀ ਇਕ ਕੌਮ ਨੂੰ ਹੀ ਪਾਪੀ ਕਰਾਰ ਦਿਉਗੇ ? ਜਾਂ ਤਾਂ ਫ਼ੈਸਲਾ ਕਰੋ ਕਿ ਸਾਰੇ ਮੁਸਲਮਾਨ ਪਾਪੀ ਨੇ, ਸਾਰੇ ਕ੍ਰਿਸ਼ਚੀਅਨ ਪਾਪੀ ਨੇ, ਸਾਰੇ ਯਹੂਦੀ ਪਾਪੀ ਨੇ, ਸਾਰੇ ਪਾਰਸੀ ਪਾਪੀ ਨੇ, ਕਿਉਂਕਿ ਗਊ ਦਾ ਮਾਸ ਖਾਂਦੇ ਨੇ। ਬੱਸ ਇਤਨਾ ਹੀ ਇਸ਼ਾਰਾ ਮੈਂ ਕਰ ਸਕਦਾ ਸੀ ਜ਼ਿਆਦਾ ਨਹੀਂ ਅਤੇ ਜੋ ਇਸ ਤਰ੍ਹਾਂ ਆਖੇ ਕਿ ਇਹ ਸਾਰੇ ਹੀ ਪਾਪੀ ਨੇ, ਉਹ ਆਪਣੀ ਮੂੜ੍ਹਤਾ ਦੀ ਪ੍ਰਦਰਸ਼ਨੀ ਕਰ ਰਿਹਾ ਹੈ, ਹੋਰ ਕੁਝ ਨਹੀਂ। ਆਪਣਾ ਸੰਕੀਰਨ ਦਿਮਾਗ਼ ਹੀ ਅੱਗੇ ਰੱਖ ਰਿਹੈ, ਹੋਰ ਕੁਝ ਨਹੀਂ। ਆਪਣੀ ਤੰਗਦਿਲੀ ਅੱਗੇ ਰੱਖ ਰਿਹੈ, ਹੋਰ ਕੁਝ ਨਹੀਂ। ਕ੍ਰਿਸ਼ਚੀਅਨ ਲੋਕਾਂ ਵਿਚ ਵੀ ਸੰਤ ਪੈਦਾ ਹੋਏ ਨੇ। ਮੁਸਲਮਾਨਾਂ ਵਿਚ ਵੀ ਬੜੇ ਬੁਲੰਦ ਪਾਇਆਂ ਫ਼ਕੀਰ ਪੈਦਾ ਹੋਏ ਨੇ ਤੇ ਅੱਜ ਵੀ ਨੇ। ਯਹੂਦੀਆਂ ਵਿਚ ਵੀ ਨੇ, ਨੇਕ ਬੰਦੇ ਹਰ ਕੌਮ ਵਿਚ ਹੁੰਦੇ ਨੇ ਔਰ ਬਦ ਬੰਦੇ ਵੀ ਹਰ ਕੌਮ ਵਿਚ ਹੁੰਦੇ ਨੇ।

ਕੀ ਪੁੰਨ ਹੈ ? ਕੀ ਪਾਪ ਹੈ ? ਹਰ ਕੌਮ, ਹਰ ਮੁਲਕ, ਵਕਤੀ ਤੌਰ 'ਤੇ ਫ਼ੈਸਲਾ ਕਰਦਾ ਹੈ ਆਪਣੇ ਜੀਵਨ ਸੰਬੰਧੀ, ਉਹ ਪਾਪ ਪੁੰਨ ਵਿਚ ਨਹੀਂ ਆਉਂਦੇ। ਪਾਪ ਕੀ ਹੈ ? ਜਿਸ ਕਰਮ ਤੋਂ ਕਿਸੇ ਨੂੰ ਚੋਟ ਪਹੁੰਚੇ, ਇਹ ਚੋਟ ਚਾਹੇ ਸਰੀਰ ਨੂੰ ਪਹੁੰਚੇ, ਇਹ ਚੋਟ ਚਾਹੇ ਦਿਲ ਨੂੰ ਪਹੁੰਚੇ, ਇਹ ਚੋਟ ਚਾਹੇ ਉਸ ਦੀ ਧਨ-ਸੰਪਦਾ ਨੂੰ ਪਹੁੰਚੇ, ਇਹ ਚੋਟ ਚਾਹੇ ਉਸਦੀ ਇੱਜ਼ਤ, ਮਾਣ-ਮਰਿਆਦਾ ਨੂੰ ਪਹੁੰਚੇ, ਬਸ ਇਹੀ ਪਾਪ ਹੈ, ਹੋਰ ਕੁਝ ਵੀ ਪਾਪ ਨਹੀਂ ਔਰ ਜਿਸ ਕਰਮ ਤੋਂ ਕਿਸੇ ਨੂੰ ਕੁਝ ਮਿਲੇ, ਸੁਖ ਮਿਲੇ, ਸਕੂਨ ਮਿਲੇ, ਕਲਾ ਮਿਲੇ, ਗਿਆਨ ਮਿਲੇ, ਧਨ ਮਿਲੇ, ਸੰਪਦਾ ਮਿਲੇ, ਪ੍ਰਭੁਤਾ ਮਿਲੇ, ਕੁਝ ਵੀ ਮਿਲੇ, ਬੱਸ ਇਹੀ ਪੁੰਨ ਹੈ, ਹੋਰ ਕੁਝ ਵੀ ਪੁੰਨ ਨਹੀਂ। ਇਵੇਂ ਤਾਂ ਸਾਰੇ ਜਗਤ ਵਿਚ ਖਾਣ-ਪੀਣ ਵਿਚ ਮਤਭੇਦ ਨੇ, ਪਹਿਨਣ ਵਿਚ ਮਤਭੇਦ ਨੇ। ਕਿਵੇਂ ਫ਼ੈਸਲਾ ਕਰੋਗੇ ?

ਜਦ ਵੀ ਕੋਈ ਸੰਸਾਰ ਵਿਚ ਆ ਕੇ ਆਪਣੇ ਦਿਲ-ਦਿਮਾਗ਼ ਨੂੰ ਵੱਡਾ ਕਰਦਾ ਹੈ ਤਾਂ ਉਸ ਦੀ ਸੋਚਣੀ ਐਸੀ ਨਹੀਂ ਹੁੰਦੀ। ਉਹ ਸੋਚ ਤੋਂ ਵੱਡਾ ਹੋ ਜਾਂਦੈ ਅਤੇ ਉਸ ਦੀ ਇਹ ਸੋਚ ਹੁੰਦੀ ਹੈ ਕਿ ਮੇਰੇ ਕਿਸੇ ਕਰਮ ਤੋਂ ਕਿਸੇ ਦਾ ਕੁਝ ਖੋਹਿਆ ਨਾ ਜਾਵੇ, ਬੱਸ। ਇਹ ਪੁਰਾਣਾ ਭਗਤ ਕਹਿ ਰਿਹੈ, ਇਹ ਛੇ ਗੱਲਾਂ ਇਕੱਠੀਆਂ ਹੋਣ ਤਾਂ ਜਾ ਕੇ ਏਕਤਾ ਹੋ ਸਕਦੀ ਹੈ, ਵਰਨਾ ਨਹੀਂ।

ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਵੀ ਕੁਝ ਆਪਣਾ ਹੀ ਨਜ਼ਰੀਆ ਹੈ। ਗੁਰਮਤਿ ਦਾ ਵੀ ਇਕ ਆਪਣਾ ਨਜ਼ਰੀਆ ਹੈ ਅਤੇ ਅਨਮਤ ਦੀ ਵੀ ਆਪਣੀ ਸੋਚਣੀ ਹੈ। ਵਿਚਾਰ ਕੀ ਹੈ ? ਗੁਰਮਤਿ ਤੇ ਅਨਮਤ ਵਿੱਚੋਂ ਸੱਚਾਈ ਨੂੰ ਲੱਭ ਲੈਣਾ। ਸੱਚ ਕੀ ਹੈ ? ਬੱਸ ਇਸ ਨੂੰ ਟੋਲ ਲੈਣਾ। ਖਾਣ-ਪੀਣ ਕਰਕੇ ਕਦੇ ਵੀ ਏਕਤਾ ਹੋਣੀ ਅਸੰਭਵ ਹੈ। ਸਨਾਤਨ ਮਤ ਵਿਚ ਇਕ ਐਸਾ ਵੀ ਤਬਕਾ ਹੈ, ਜੋ ਦੁੱਧ ਨੂੰ ਮਾਸ ਕਹਿੰਦਾ ਹੈ; ਮਾਸ ਦਾ ਤੱਤ, ਮਾਸ ਦਾ ਨਿਚੋੜ। ਜਿਵੇਂ ਬਦਾਮ ਖਾ ਲਿਆ, ਬਦਾਮ ਦਾ ਰੋਗ਼ਨ। ਤਿਲ ਖਾ ਲਏ, ਤਿਲਾਂ ਦਾ ਤੇਲ। ਇਸ ਤਰ੍ਹਾਂ ਮਾਸ ਦਾ ਤੱਤ ਦੁੱਧ ਹੈ। ਉਹ ਬਿਲਕੁਲ ਨਹੀਂ ਪੀਂਦੇ। ਕਹਿੰਦੇ ਨੇ ਕਿ ਇਹਦੇ ਵਿਚ ਤਾਂ ਪਚੀ-ਪਚਾਈ ਗ਼ਜ਼ਾ ਹੈ।

ਇਕ ਚੀਜ਼ ਕਿਸੇ ਲਈ ਪਾਪ ਹੈ, ਦੂਜੇ ਲਈ ਅੰਮ੍ਰਿਤ ਹੈ :

**ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ ॥**

*(ਰਾਗ ਗੂਜਰੀ ਮਹਲਾ ੧, ਪੰਨਾ 489)*

ਆਖ਼ਰ ਕਿਹੜੇ ਪਾਸੇ ਜਾਉਗੇ। ਜੇ ਇਨ੍ਹਾਂ ਗੱਲਾਂ ਨੂੰ ਪਾਪ ਦੇ ਦਾਇਰੇ ਵਿਚ ਲਉਗੇ ਤਾਂ ਫਿਰ ਕਿਸੇ ਕੌਮ ਨੂੰ ਇਕ ਪਾਸੇ ਸੁੱਟਣਾ ਪਵੇਗਾ, ਕਿਸੇ ਮੁਲਕ ਨੂੰ ਇਕ ਪਾਸੇ ਸੁੱਟਣਾ ਪਵੇਗਾ। ਸੰਬੰਧ ਜੋੜਨੇ ਬੜੇ ਔਖੇ ਹੋ ਜਾਣਗੇ। ਨੇੜੇ ਬੈਠਣਾ ਵੀ ਬੜਾ ਔਖਾ ਹੋਵੇਗਾ ਅਤੇ ਸੰਕੀਰਨ ਦਿਮਾਗ਼ ਦੇ ਲੋਕ, ਇੰਝ ਕਹਿ ਲਉ, ਆਪਣੇ ਹੀ ਝੌਂਪੜੇ 'ਚ ਬੰਦ ਹੋ ਕੇ ਰਹਿ ਜਾਣਗੇ। ਸਵਾਮੀ ਤੁਲਸੀ ਦਾਸ ਮੁਤਾਬਕ ਏਕਤਾ ਹੋਣੀ ਨਾਮੁਮਕਿਨ ਹੈ। ਕਿਤੇ ਇੱਛਾ ਦਾ ਵਿਰੋਧ ਹੈ, ਕਿਤੇ ਇਸ਼ਟ ਦਾ ਵਿਰੋਧ ਹੈ, ਕਿਤੇ ਖਾਣ-ਪੀਣ, ਪਹਿਨਣ ਦਾ ਵਿਰੋਧ ਹੈ। ਮੰਦਰ ਵਿਚ ਕੋਈ ਨਿਮਾਜ਼ ਨਹੀਂ ਪੜ੍ਹ ਸਕਦਾ। ਮਸੀਤ ਵਿਚ ਕੋਈ ਪੂਜਾ ਨਹੀਂ ਕਰ ਸਕਦਾ। ਟਕਰਾਉ ਹੈ। ਇਹ ਤਾਂ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਨੇ, ਜਿਸ ਵਿਚ ਸਭ ਕੁਝ ਇਕੱਠਾ ਹੀ ਹੈ। ਇਥੇ ਫ਼ਰੀਦ ਬਿਲਕੁਲ ਨਿਮਾਜ਼ ਲਈ ਬੁਲਾ ਰਿਹੈ, ਆਵਾਜ਼ ਮਾਰਦਾ ਹੈ :

**ਫਰੀਦਾ ਬੇ ਨਿਵਾਜਾ ਕੁਤਿਆ ਏਹ ਨ ਭਲੀ ਰੀਤਿ ॥**
**ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ ॥੭੦॥**

*(ਸਲੋਕ ਸੇਖ ਫਰੀਦ ਕੇ, ਪੰਨਾ 1381)*

ਸੰਨ ਸੰਤਾਲੀ ਤਕ ਦਰਬਾਰ ਸਾਹਿਬ ਵਿਚ ਜੋ ਸਿਰਮੌਰ ਕੀਰਤਨੀਏ ਸਨ, ਸਭ ਰਬਾਬੀ ਸਨ—ਭਾਈ ਚਾਂਦ, ਭਾਈ ਮੋਤੀ, ਭਾਈ ਲਾਲ, ਆਦਿ। ਪ੍ਰਮਾਣਾਂ ਦੇ ਕੀਰਤਨ ਨੂੰ ਉਨ੍ਹਾਂ ਹੀ ਜਨਮ ਦਿੱਤਾ, ਪਹਿਲਾਂ ਨਹੀਂ ਸੀ। ਸ਼ਬਦਾਂ ਦਾ ਕੀਰਤਨ ਕਰਦਿਆਂ ਨਾਲ ਨਾਲ ਪ੍ਰਮਾਣ ਦੇਣਾ ਤੇ ਪ੍ਰਮਾਣਾਂ ਦਾ ਰੂਪ ਹੋ ਜਾਣਾ, ਇਹੋ ਜਿਹੀ ਸ਼ੈਲੀ ਦੇ ਜਨਮਦਾਤਾ ਨੇ—ਭਾਈ ਚਾਂਦ। ਮੁਸਲਮਾਨ ਸੀ, ਕੀਰਤਨ ਕਰਦਾ ਰਿਹਾ, ਅਸੀਂ ਸ਼ੌਕ ਨਾਲ ਸੁਣਦੇ ਰਹੇ, ਕੋਈ ਇਤਰਾਜ਼ ਨਹੀਂ ਸੀ। ਸਮੇਂ ਦੇ ਨਾਲ ਸਾਡੀਆਂ ਵੀ ਤੰਗ-ਦਿਲੀਆਂ ਵਧੀਆਂ ਨੇ। ਇਕ ਨਿੱਕਾ ਜਿਹਾ ਉਦਾਹਰਣ ਮੈਂ ਦਿੰਦਾ ਹਾਂ, ਬਹੁਤਾ ਨਹੀਂ: ਹੁਣ ਤਾਂ ਇਕ ਸਿੱਖ ਦੇ ਹੱਥੋਂ ਵੀ ਪ੍ਰਸ਼ਾਦ ਨਹੀਂ ਲੈਣਾ, ਕਿਉਂਕਿ ਇਹ ਸਾਡੇ ਜਥੇ ਦਾ ਸਿੰਘ ਨਹੀਂ, ਹੱਦ ਹੋ ਗਈ! ਗੁਰੂ ਨਾਨਕ ਅਰਬ ਦੇਸ਼ਾਂ ਦਾ ਭ੍ਰਮਣ ਪਏ ਕਰਦੇ ਨੇ, ਮੁਸਲਮਾਨਾਂ ਦੇ ਹੱਥੋਂ ਲੈ ਲੈਂਦੇ ਨੇ। ਪੀਰ ਦਸਤਗੀਰ ਦੇ ਮਹਿਮਾਨ ਸਨ, ਗੁਰੂ ਸਾਹਿਬ ਨੂੰ ਪੀਰ ਦਸਤਗੀਰ ਆਪਣੇ ਹੱਥੀਂ ਨਾਨ (ਰੋਟੀ) ਬਣਾ ਕੇ ਦਿੰਦਾ ਸੀ। ਸਤਿਗੁਰੂ ਨੇ ਉਥੇ ਇਹ ਨਹੀਂ ਆਖਿਆ ਕਿ ਇਥੇ ਤਾਂ ਕੋਈ ਹਿੰਦੁਸਤਾਨੀ ਚਾਹੀਦੈ, ਕੋਈ ਸਿੱਖ ਚਾਹੀਦੈ, ਕੋਈ ਹਿੰਦੂ ਚਾਹੀਦੈ। ਮੁਸਲਮਾਨੀ ਦੇਸ਼ਾਂ ਵਿਚ, ਈਰਾਨ ਹੈ, ਇਰਾਕ ਹੈ, ਸਊਦੀ ਅਰਬ ਹੈ, ਅਫ਼ਗ਼ਾਨਿਸਤਾਨ ਹੈ ਅਤੇ ਇਸ ਤੋਂ ਇਲਾਵਾ ਆਲੇ-ਦੁਆਲੇ ਦੇ ਛੋਟੇ-ਵੱਡੇ ਦੇਸ਼, ਸਭ ਪਾਸੇ ਗੁਰੂ ਨਾਨਕ ਜੀ ਦਾ ਭ੍ਰਮਣ ਹੈ ਮੁਸਲਮਾਨ ਪੀਰਾਂ ਦੇ ਮਹਿਮਾਨ, ਮੁਸਲਮਾਨ ਬਾਦਸ਼ਾਹਾਂ ਨਾਲ ਵਿਚਾਰ-ਵਟਾਂਦਰੇ। ਉਥੇ ਇਕ ਘਰ ਵੀ ਦੂਸਰੀ ਕੌਮ ਦਾ ਨਹੀਂ ਸੀ। ਮੈਂ ਇਸ ਵਾਸਤੇ ਦੱਸਦਾ ਹਾਂ ਕਿ ਇਹ ਇਕ ਬਹੁਤ ਵੱਡਾ ਘਰ ਹੈ, ਜਿਸ ਨੂੰ ਅਸੀਂ ਹਰ ਪਾਸਿਉਂ ਛੋਟਾ ਕਰੀ ਜਾਂਦੇ ਹਾਂ।

ਇਹ ਇਤਨਾ ਵੱਡਾ ਘਰ ਹੈ ਕਿ ਜਿਸ ਦੀ ਚਾਰ-ਦੀਵਾਰੀ ਵਿਚ ਸਾਰਾ ਸੰਸਾਰ ਆ ਸਕਦਾ ਹੈ। ਹੁਣ ਅਸੀਂ ਚਾਰ-ਦੀਵਾਰੀ ਵੀ ਇਸ ਤਰ੍ਹਾਂ ਬਣਾਉਂਦੇ ਹਾਂ ਕਿ ਇਕ ਇਲਾਕਾ ਆਵੇ, ਦੂਸਰਾ ਨਹੀਂ। ਮੈਂ ਹੈਰਾਨੇ ਹਾਂ, ਇਲਾਕੇ ਦਾ ਵੀ ਬਹੁਤ ਵੱਡਾ ਵਿਤਕਰਾ ਖੜਾ ਹੋ ਗਿਐ: ਇਹ ਮਾਝੇ ਦੇ ਨੇ, ਇਹ ਮਾਲਵੇ ਦੇ ਨੇ, ਇਹ ਦੁਆਬੇ ਦੇ ਨੇ। ਸਿਰਫ਼ ਇਥੋਂ ਤਕ ਹੀ ਨਹੀਂ, ਇਹ ਜੱਟ ਨੇ, ਉਹ ਭਾਪੇ ਨੇ, ਇਹ ਸਿਲਸਿਲਾ ਵੀ ਹੈ। ਮੈਂ ਤਾਂ ਸੁਣ ਕੇ ਦੰਗ ਰਹਿ ਗਿਆ ਸੀ, ਇਹ ਗੁਰਦੁਆਰਾ ਭਾਪਿਆਂ ਦਾ, ਇਹ ਜੱਟਾਂ ਦਾ; ਹੱਦ ਹੋ ਗਈ। ਗੁਰਦੁਆਰੇ ਤਾਂ ਗੁਰੂ ਦੇ ਹੁੰਦੇ ਨੇ, ਗੁਰਦੁਆਰਾ ਤਾਂ ਸੰਗਤ ਦਾ ਹੁੰਦਾ ਹੈ। ਇਹ ਜਿਹੜੀਆਂ ਬਿਮਾਰੀਆਂ ਆਪਣੇ ਨਾਲ ਜੋੜੀਆਂ ਨੇ, ਗੁਰਦੁਆਰਿਆਂ ਨਾਲ ਕਿਉਂ ਜੋੜਦੇ ਹੋ, ਇਹ ਬਿਮਾਰੀਆਂ ਬੰਦਿਆਂ ਨਾਲ ਹੀ ਠੀਕ ਨੇ, ਗੁਰੂ ਨਾਲ ਨਹੀਂ। ਗੁਰੂ ਭਾਪਾ ਨਹੀਂ ਏਂ, ਗੁਰੂ ਜੱਟ ਨਹੀਂ ਏਂ, ਗੁਰੂ ਮਝੈਲ ਨਹੀਂ ਏਂ, ਗੁਰੂ ਮਲਵਈ ਨਹੀਂ ਏਂ, ਗੁਰੂ ਦੁਆਬੀਆ ਨਹੀਂ ਏਂ। ਗੁਰੂ ਤਾਂ ਐਸਾ ਹੈ, ਜਿਹੜਾ ਕਹਿੰਦਾ ਹੈ:

**ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥**

*('ਅਕਾਲ ਉਸਤਤ', ਸ੍ਰੀ ਦਸਮ ਗ੍ਰੰਥ, ਪੰਨਾ 19)*

ਮਨੁੱਖ ਅਗਰ ਪਰਮਾਤਮਾ ਨਾਲ ਪਿਆਰ ਪਾ ਬੈਠੇ, ਕਦੇ ਹੋ ਹੀ ਨਹੀਂ ਸਕਦਾ ਕਿ ਉਸ ਦਾ ਮਨੁੱਖਾਂ ਨਾਲ ਪਿਆਰ ਨਾ ਹੋਵੇ। ਉਸ ਦਾ ਸਮੂਹ ਬ੍ਰਹਿਮੰਡ ਨਾਲ ਸਨੇਹ ਜੁੜੇਗਾ। ਸਤਿਗੁਰੂ ਦੀ ਬਾਣੀ ਕਹਿੰਦੀ ਹੈ, ਕਿ ਜੋ ਇਕ ਨਾਲ ਜੁੜੇ ਉਹ ਤਾਂ ਹੈ ਪਵਿੱਤਰ, ਬਾਕੀ ਕੋਈ ਪਵਿੱਤਰ ਨਹੀਂ। ਗ਼ਲਾਜ਼ਤ ਦਾ ਭਰਿਆ ਹੋਇਆ ਨਾਪਾਕ ਹੈ:

**ਏਕ ਵਸਤੁ ਬੂਝਹਿ ਤਾ ਹੋਵਹਿ ਪਾਕ॥**
**ਬਿਨੁ ਬੂਝੇ ਤੂੰ ਸਦਾ ਨਾਪਾਕ॥** *(ਆਸਾ ਮਹਲਾ ੫, ਪੰਨਾ 374)*

ਜਿਸ ਦੇ ਅੰਦਰ ਵਿਤਕਰਾ ਹੈ, ਦੁਬਿਧਾ ਹੈ, ਭੇਦ ਹੈ, ਅੰਤਰਾ ਹੈ, ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਕਹਿੰਦੀ ਹੈ, ਉਸ ਨੂੰ ਮਨੁੱਖ ਕਹਿਣ ਦੀ ਵੀ ਕੀ ਲੋੜ ਹੈ, ਪਸ਼ੂ ਹੈ:

**ਜਿਨ ਕੈ ਭੀਤਰਿ ਹੈ ਅੰਤਰਾ॥**
**ਜੈਸੇ ਪਸੁ ਤੈਸੇ ਓਇ ਨਰਾ॥** *(ਭੈਰਉ ਨਾਮਦੇਉ ਜੀਉ, ਪੰਨਾ 1163)*

ਉਸ ਨੂੰ ਪਸ਼ੂ ਸਮਝ ਲਉ। ਕੁਝ ਐਸੇ ਵੀ ਮਨੁੱਖ ਨੇ ਜੋ ਸਾਰੀ ਉਮਰ ਇਹ ਦੀਵਾਰਾਂ ਗਿਰਾਉਂਦੇ ਰਹੇ, ਹਿੰਦੂ ਮੁਸਲਮਾਨ ਦੇ ਵਿਚਕਾਰ ਵਿਤਕਰਾ ਖ਼ਤਮ ਕਰਦੇ ਰਹੇ। ਹੁਣ ਦੇਖ ਲਓ, ਜਦੋਂ ਦਾ ਦੇਸ਼ ਵਿਚ ਮੰਦਰ ਮਸਜਿਦ ਦਾ ਝਗੜਾ ਸਿਖਰ 'ਤੇ ਪਹੁੰਚਿਐ, ਕਈ ਦਫ਼ਾ ਖ਼ੂਨ-ਖ਼ਰਾਬਾ ਹੋ ਚੁੱਕਿਐ ਅਤੇ ਦੇਸ਼ ਅਜੇ ਵੀ ਖ਼ੂਨ-ਖ਼ਰਾਬੇ ਦੇ ਦਹਾਨੇ 'ਤੇ ਖੜਾ ਹੈ। ਅਖ਼ਬਾਰੀ ਰਿਪੋਰਟਰ ਦੇਸ਼ ਦੇ ਤਮਾਮ ਧਾਰਮਿਕ ਬੰਦਿਆਂ ਦੇ ਖ਼ਿਆਲ ਇਕੱਠੇ ਕਰ ਰਹੇ ਸਨ ਕਿ ਇਹ ਮਸਲਾ ਕਿਵੇਂ ਨਬੇੜੀਏ। ਮਸੀਤ ਢਾਹੀਏ ਤਾਂ ਮੁਸਲਮਾਨ ਰੁੱਸਦਾ ਹੈ, ਮੰਦਰ ਨਾ ਬਣਾਈਏ ਤਾਂ ਹਿੰਦੂ ਨੂੰ ਠੇਸ ਪਹੁੰਚਦੀ ਹੈ। ਚੌਧਰੀ ਦੇਵੀ ਲਾਲ, ਜੋ ਪਹਿਲਾਂ ਹਰਿਆਣੇ ਦਾ ਚੀਫ਼ ਮਨਿਸਟਰ ਸੀ ਤੇ ਬਾਅਦ ਵਿਚ ਦੇਸ਼ ਦਾ ਡਿਪਟੀ ਪ੍ਰਾਈਮ-ਮਨਿਸਟਰ ਵੀ ਬਣਿਆ, ਉਹਨੇ ਕਹਿ ਦਿੱਤਾ, "ਇਹਨੂੰ ਗੁਰਦੁਆਰਾ ਬਣਾ ਦਿਉ, ਜਾਨ ਬਚੇਗੀ ਸਾਰਿਆਂ ਦੀ, ਖ਼ੂਨ-ਖ਼ਰਾਬਾ ਟਲ ਜਾਏਗਾ। ਗੁਰਦੁਆਰਾ ਬਣਾ ਦਿਉ, ਨਿਮਾਜ਼ ਵੀ ਪੜ੍ਹੀ ਜਾਏਗੀ, ਪੂਜਾ-ਪਾਠ ਵੀ ਚੱਲਦਾ ਰਹੇਗਾ।" ਇਹ ਸਨ ਉਸ ਦੇਵੀ ਲਾਲ ਦੇ ਸ਼ਬਦ। ਤੇ ਸਿਆਣੇ ਪੁਰਸ਼ ਇੰਞ ਵੀ ਸੋਚਦੇ ਨੇ। ਜਿਹੜੀਆਂ ਵਿਚਾਰਾਂ ਬੰਦੇ ਨੂੰ ਬੰਦੇ ਨਾਲ ਨਹੀਂ ਜੁੜਨ ਦਿੰਦੀਆਂ, ਉਹ ਵਿਚਾਰਾਂ ਬੰਦੇ ਨੂੰ ਰੱਬ ਨਾਲ ਵੀ ਨਹੀਂ ਜੁੜਨ ਦੇਣਗੀਆਂ। ਬੱਸ ਇਤਨੀ ਗੱਲ ਨੂੰ ਹਿਰਦੇ ਵਿਚ ਪੱਕਾ ਵਸਾ ਲੈਣਾ।

•

# ਧਰਮੀ ਤੇ ਭੇਖਧਾਰੀ

ਕੀਰਤਨ ਗੁਰੂ-ਘਰ ਵਿਚ ਪ੍ਰਭੂ-ਪ੍ਰਾਪਤੀ ਦਾ ਪ੍ਰਧਾਨ ਸਾਧਨ ਹੈ। ਬੰਦਾ ਪ੍ਰਭੂ ਤਕ ਪਹੁੰਚ ਗਿਆ ਹੈ ਜਾਂ ਨਹੀਂ, ਇਹ ਪਹਿਚਾਣ ਕਿਸ ਤਰ੍ਹਾਂ ਕਰੋਗੇ ? ਕੁਝ ਲੱਛਣ ਪ੍ਰਗਟ ਹੋਣ 'ਤੇ ਹੀ ਕਿਸੇ ਪਸ਼ੂ-ਪੰਛੀ ਤੇ ਬੰਦੇ ਦਾ ਪਤਾ ਚੱਲਦਾ ਹੈ ਕਿ ਇਹ ਕਿਸ ਕਿਸਮ ਦਾ ਹੈ।

ਧਰਮ ਦੀ ਦੁਨੀਆ ਵਿਚ ਬਹੁਤਾ ਧੋਖਾ ਇਸ ਵਾਸਤੇ ਚੱਲਦਾ ਹੈ ਕਿਉਂਕਿ ਮਨੁੱਖ ਰੱਬ ਤਕ ਤਾਂ ਨਹੀਂ ਪਹੁੰਚਿਆ, ਪਰ ਉਹ ਮੁਖੀ ਪਹਿਰਾਵੇ ਦੁਆਰਾ ਇਹ ਦਾਅਵਾ ਕਰਦਾ ਹੈ ਕਿ ਮੈਂ ਪਹੁੰਚ ਗਿਆ ਹਾਂ। ਗੁਰੂ ਅਰਜਨ ਦੇਵ ਜੀ ਨੇ ਪਹੁੰਚੇ ਹੋਏ ਪੁਰਸ਼ ਦੇ ਲੱਛਣ ਲਿਖੇ ਹਨ (ਸਲੋਕ ਸਹਸਕ੍ਰਿਤੀ ਮ: ੫, ਪੰਨਾ 1357)। ਧਰਮੀ ਦਿਸ ਪੈਣਾ ਇਕ ਸ਼ਿੰਗਾਰ ਹੈ, ਧਰਮੀ ਹੋ ਜਾਣਾ ਇਕ ਸਾਧਨਾ ਹੈ, ਇਕ ਬਹੁਤ ਕਠਿਨ ਤਪੱਸਿਆ ਹੈ, ਜਪ ਤੇ ਸੰਜਮ ਹੈ। ਸ਼ਿੰਗਾਰ ਕਰ ਕੇ ਧਰਮੀ ਦਿਸ ਪੈਣਾ ਬਹੁਤ ਸੌਖੀ ਗੱਲ ਹੈ। ਕਿਉਂਕਿ ਧਾਰਮਿਕ ਸ਼ਿੰਗਾਰ ਵਿਚ ਕੁਝ ਇਹੋ ਜਿਹੇ ਲਿਬਾਸ ਹਨ, ਜਿਨ੍ਹਾਂ ਨੂੰ ਪਹਿਨਦਿਆਂ ਹੀ ਲੋਕੀਂ ਤੁਹਾਨੂੰ ਗੁਣੀ, ਗਿਆਨੀ, ਸੰਤ, ਮਹਾਤਮਾ ਆਖਣ ਲੱਗ ਪੈਂਦੇ ਹਨ। ਜੋ ਸਾਧਨਾ ਕਰਕੇ ਧਰਮੀ ਹੋਇਐ, ਜ਼ਰੂਰੀ ਨਹੀਂ ਕਿ ਉਹ ਧਰਮੀ ਦਿਸ ਪਵੇ :

**ਮਾਥੇ ਤਿਲਕੁ ਹਥਿ ਮਾਲਾ ਬਾਨਾਂ ॥**
**ਲੋਗਨ ਰਾਮੁ ਖਿਲਉਨਾ ਜਾਨਾਂ ॥** *(ਭੈਰਉ ਕਬੀਰ ਜੀ, ਪੰਨਾ 1158)*

ਦੋ ਮਾਲਾ ਗਲ ਵਿਚ ਪਾ ਲਈਆਂ, ਦੋ ਹੱਥ ਵਿਚ ਪਾ ਲਈਆਂ, ਇਕ-ਅੱਧ ਸਿਰ 'ਤੇ ਬੰਨ੍ਹ ਲਈ, ਬੱਸ ਧਰਮੀ ਬਣ ਗਏ। ਦੁਨੀਆ ਵਿਚ ਐਨੀ ਔਖੀ ਕੋਈ ਹੋਰ ਮਿਹਨਤ ਨਹੀਂ, ਜਿੰਨਾ ਔਖਾ ਹੈ ਨਾਮ ਜਪਣਾ। ਸਤਿਗੁਰਾਂ ਨੇ ਆਖਿਆ ਹੈ :

**ਆਖਣਿ ਅਉਖਾ ਸਾਚਾ ਨਾਉ ॥** *(ਆਸਾ ਮਹਲਾ ੧, ਪੰਨਾ 349)*

ਜਿਸ ਢੰਗ ਨਾਲ ਗੁਰੂ ਸਾਹਿਬ ਨਾਮ ਜਪਣਾ ਦੱਸਦੇ ਹਨ, ਉਸ ਤਰ੍ਹਾਂ ਇਕ ਮਿੰਟ ਵੀ ਜਪਣਾ ਔਖਾ ਹੈ :

**ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ ॥**
*(ਰਾਮਕਲੀ ਮ: ੧, ਪੰਨਾ 879)*

ਵਾਹਿਗੁਰੂ ਸ਼ਬਦ ਦਾ ਉਚਾਰਣ ਕਰਨਾ ਤੇ ਉਸੇ ਧੁਨ ਵਿਚ ਧਿਆਨ ਜੋੜਨਾ ਗੁਰਮਤਿ ਵਿਚ ਸ਼ਬਦ ਤੇ ਸੁਰਤ ਦਾ ਮਾਰਗ ਹੈ। ਧੁਨ ਤੇ ਧਿਆਨ ਨੂੰ ਇਕ ਕਰਨਾ, ਇਕ ਮਿੰਟ ਕਰਨਾ ਵੀ ਔਖਾ ਹੈ। ਮਿੰਟ ਤਾਂ ਬਹੁਤ ਹੈ, ਜੇ ਕੋਈ ਇਕ ਸੈਕਿੰਡ ਵੀ ਜੋੜ ਲਵੇ ਤਾਂ :

**ਏਕ ਚਿੱਤ ਜਿਹ ਇਕ ਛਿਨ ਧਿਆਯੋ ॥**
**ਕਾਲ ਫਾਸ ਕੇ ਬੀਚ ਨ ਆਯੋ ॥**

*('ਅਕਾਲ ਉਸਤਤ', ਸ੍ਰੀ ਦਸਮ ਗ੍ਰੰਥ, ਪੰਨਾ 11)*

ਨਿਤਨੇਮ ਇਸ ਕਰਕੇ ਹੀ ਕਰਨਾ ਹੈ ਕਿ ਸਾਡੀ ਧੁਨ ਤੇ ਧਿਆਨ ਇੱਕੋ ਹੋ ਜਾਣ।

ਅੱਜ ਦੁਨੀਆ ਦੀ ਆਬਾਦੀ ਛੇ ਅਰਬ ਤਕ ਪਹੁੰਚ ਚੁੱਕੀ ਹੈ। ਉਹਨਾਂ ਬੰਦਿਆਂ ਨੂੰ ਹੱਥਾਂ ਦੀਆਂ ਦੋਹਾਂ ਉਂਗਲੀਆਂ 'ਤੇ ਗਿਣਿਆ ਜਾ ਸਕਦਾ ਹੈ, ਜਿਨ੍ਹਾਂ ਦਾ ਧੁਨ ਤੇ ਧਿਆਨ ਇਕ ਹੋ ਗਿਆ ਹੈ। ਫਿਰ ਉਹਨਾਂ ਦੇ ਲੱਛਣ ਮਾਲੂਮ ਹੋਣ ਲੱਗ ਪੈਂਦੇ ਹਨ। ਗੁਰੂ ਅਰਜਨ ਦੇਵ ਜੀ ਨੇ ਪੂਰੇ ਬੰਦੇ ਦੇ ਛੇ ਲੱਛਣ ਦੱਸੇ ਹਨ। ਅਧੂਰਾ ਬੰਦਾ ਸਦਾ ਦੁਖੀ ਰਹਿੰਦਾ ਹੈ ਤੇ ਪੂਰਨ ਪਰਮਾਤਮਾ ਨਾਲ ਜੁੜ ਕੇ ਹੀ ਪੂਰਾ ਹੁੰਦਾ ਹੈ। ਕਈ ਮਰੇ ਬੰਦੇ ਨੂੰ ਹੀ ਪੂਰਾ ਹੋ ਗਿਆ ਆਖ ਦਿੰਦੇ ਹਨ, ਜੋ ਜਿਊਂਦੇ ਜੀ ਪੂਰਾ ਨਹੀਂ ਹੋ ਸਕਿਆ, ਉਹ ਮਰ ਕੇ ਖ਼ਾਕ ਪੂਰਾ ਹੋਵੇਗਾ! ਪੂਰੇ ਮਨੁੱਖ ਨੂੰ ਹੀ ਸਾਧੂ ਸੰਤ ਤੇ ਗੁਰਸਿੱਖ ਆਖਦੇ ਹਨ। ਜੇ ਛੇ ਲੱਛਣਾਂ ਵਿੱਚੋਂ ਇਕ ਵੀ ਨਹੀਂ ਤਾਂ ਗੁਰਦੁਆਰੇ ਭਾਵੇਂ ਰੋਜ਼ ਆਉਂਦਾ ਹੈ, ਪਰ ਫਲ ਕੋਈ ਵੀ ਨਹੀਂ ਮਿਲਿਆ। ਗੁਰਦੁਆਰੇ ਆਉਣਾ ਹੋਰ ਗੱਲ ਹੈ, ਗੁਰੂ ਤਕ ਪਹੁੰਚਣਾ ਹੋਰ ਗੱਲ ਹੈ। ਤੁਹਾਡੇ ਵਿਚ ਇਹਨਾਂ ਵਿੱਚੋਂ ਕਿੰਨੇ ਲੱਛਣ ਹਨ, ਤੁਸੀਂ ਆਪ ਅੰਦਾਜ਼ਾ ਲਾ ਲੈਣਾ। ਸਿਰਫ਼ ਬਾਹਰਲਾ ਭੇਖ ਦੇਖ ਕੇ ਹੀ ਗੁਰਸਿੱਖ ਦਾ ਅੰਦਾਜ਼ਾ ਲਾ ਲੈਣਾ ਮੂਰਖਤਾ ਹੈ। ਸ਼ਿੰਗਾਰ ਕਰ ਕੇ ਸਿੱਖ ਦਿਸ ਪੈਣਾ ਬਹੁਤ ਸੌਖਾ ਹੈ। ਇਸੇ ਕਰਕੇ ਹੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ 22 ਮਸੰਦਾਂ ਦੀ ਪ੍ਰਥਾ ਨੂੰ ਖ਼ਤਮ ਕਰ ਕੇ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾਉਣ ਦਾ ਅਧਿਕਾਰ ਦੇ ਦਿੱਤਾ ਸੀ। ਇਹ ਗੁਣ ਕਿਹੜੇ ਹਨ ?

1. **ਮੰਤ੍ਰੰ ਰਾਮ ਰਾਮ ਨਾਮੰ ਧ੍ਯਾਨੰ ਸਰਬਤ੍ਰ ਪੂਰਨਹ ॥**

*(ਸਲੋਕ ਸਹਸਕ੍ਰਿਤੀ ਮ: ੫, ਪੰਨਾ 1357)*

ਉਸਦੀ ਰਸਨਾ ਉੱਤੇ ਰਾਮ, ਵਾਹਿਗੁਰੂ ਦਾ ਨਾਮ ਹੋਵੇਗਾ। ਜਦੋਂ ਵੀ ਵਾਹਿਗੁਰੂ ਕਹੇਗਾ, ਉਸੇ ਵੇਲੇ ਰਸ ਨਾਲ ਭਰ ਜਾਏਗਾ। ਸ਼ਬਦ ਤੇ ਸੁਰਤਿ ਇਕ ਹੋਵੇਗੀ।

**2. ਗ੍ਯਾਨੰ ਸਮ ਦੂਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ ॥**

*(ਸਲੋਕ ਸਹਸਕ੍ਰਿਤੀ ਮ: ੫, ਪੰਨਾ 1357)*

ਉਹ ਦੁੱਖ-ਸੁੱਖ ਨੂੰ ਇਕ-ਸਮਾਨ ਜਾਣੇਗਾ। ਉਸ ਨੂੰ ਪਤਾ ਹੈ ਕਿ ਦੁੱਖ-ਸੁੱਖ ਦੋਨੋਂ ਇਕੱਠੇ ਹਨ। ਜ਼ਿੰਦਗੀ ਮੌਤ ਇਕੱਠੇ ਹਨ। ਹਾਸੇ ਥੱਲੇ ਰੋਣਾ ਛੁਪਿਆ ਪਿਆ ਹੈ। ਨਫ਼ਾ ਨੁਕਸਾਨ ਇਕੱਠੇ ਹਨ। ਇੱਜ਼ਤ ਬੇਇੱਜ਼ਤੀ ਨਾਲ ਜੁੜੀਆਂ ਹੋਈਆਂ ਹਨ। ਜ਼ਿੰਦਗੀ ਦਾ ਮਹਿਲ ਦੁੱਖ-ਸੁੱਖ ਉਪਰ ਖੜਾ ਹੈ:

**ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥**
**ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥**

*(ਸੋਰਠਿ ਮ: ੯, ਪੰਨਾ 633)*

ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਨ ਹੈ:

**ਨਾਨਕ ਬੋਲਣੁ ਝਖਣਾ ਦੁਖ ਛਡਿ ਮੰਗੀਅਹਿ ਸੁਖ ॥**
**ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ ॥**

*(ਸਲੋਕ ਮ: ੧, ਪੰਨਾ 149)*

ਜਿਤਨਾ ਵੱਡਾ ਸੁੱਖ ਹੋਵੇਗਾ, ਉਤਨਾ ਹੀ ਵੱਡਾ ਦੁੱਖ ਹੋਏਗਾ। ਭਗਤ ਦੁੱਖ-ਸੁੱਖ ਤੋਂ ਉੱਚੇ ਹੁੰਦੇ ਹਨ।

ਹੁਣ ਜੇ ਪੰਜ ਦਸ ਬੰਦੇ ਕਿਸੇ ਨੂੰ ਇਹ ਕਹਿਣ ਲੱਗ ਪੈਣ ਕਿ ਇਹ ਬੜਾ ਗਿਆਨੀ ਹੈ, ਨਿਤਨੇਮੀ ਹੈ, ਪ੍ਰੇਮੀ ਹੈ, ਸੰਤ ਹੈ ਤਾਂ ਬੰਦਾ ਬੜਾ ਹੀ ਫੁੱਲ ਜਾਂਦਾ ਹੈ। ਜੇ ਚਾਰ ਬੰਦੇ ਭੈੜਾ ਭੈੜਾ ਆਖਣ ਲੱਗ ਪੈਣ ਤਾਂ ਇਹ ਦੁਖੀ ਹੋ ਜਾਂਦਾ ਹੈ। ਮਤਲਬ ਕਿ ਭੇਖਾਧਾਰੀ ਸਿੱਖ ਦਾ ਦੁੱਖ-ਸੁੱਖ ਲੋਕਾਂ ਦੇ ਹੱਥ ਵਿਚ ਹੈ। ਉਹਦੇ ਕੋਲ ਆਪਣਾ ਕੁਝ ਵੀ ਨਹੀਂ ਹੈ। ਕੋਈ ਉਸ ਨੂੰ ਸੁਖੀ ਵੀ ਕਰ ਸਕਦਾ ਹੈ ਤੇ ਕੋਈ ਦੁਖੀ ਵੀ ਕਰ ਸਕਦਾ ਹੈ। ਆਮ ਲੋਕੀਂ ਇਸੇ ਪੱਧਰ ਦੇ ਹੀ ਮਿਲਦੇ ਹਨ।

ਆਮ ਸੰਸਾਰੀਆਂ ਨਾਲੋਂ ਭਗਤਾਂ 'ਤੇ ਦੁੱਖ ਜ਼ਿਆਦਾ ਆਏ ਹਨ। ਰਾਮ ਜੀ ਨੂੰ 14 ਸਾਲ ਬਨਵਾਸ, ਕ੍ਰਿਸ਼ਨ ਜੀ ਦਾ ਜਨਮ ਹੀ ਜੇਲ੍ਹ ਵਿਚ ਹੋਇਆ, ਗੁਰੂ ਤੇਗ਼ ਬਹਾਦਰ ਜੀ ਨੂੰ ਔਰੰਗਜ਼ੇਬ ਨੇ ਸ਼ਹੀਦ ਕੀਤਾ। ਭਗਤ ਕਬੀਰ ਜੀ ਨੂੰ ਸੁੱਖ ਨਾਲ ਨਹੀਂ ਬੈਠਣ ਦਿੱਤਾ ਗਿਆ। ਭਗਤ ਆਪਣੀ ਸੁਰਤਿ ਐਨੀ ਉੱਚੀ ਕਰ ਲੈਂਦੇ ਹਨ ਕਿ ਉਨ੍ਹਾਂ ਨੂੰ ਦੁੱਖ-ਸੁੱਖ ਪੋਂਹਦਾ ਹੀ ਨਹੀਂ।

**3. ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ ॥**

*(ਸਲੋਕ ਸਹਸਕ੍ਰਿਤੀ ਮ: ੫, ਪੰਨਾ 1357)*

ਉਸ ਅੰਦਰ ਬੜੀ ਕੋਮਲਤਾ ਹੋਵੇਗੀ, ਦਇਆਵਾਨ ਹੋਵੇਗਾ।

**4. ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ ॥**

*(ਸਲੋਕ ਸਹਸਕ੍ਰਿਤੀ ਮ: ੫, ਪੰਨਾ 1357)*

ਉਸਦਾ ਭੋਜਨ ਗੋਪਾਲ ਦਾ ਕੀਰਤਨ ਹੋਵੇਗਾ। ਇਹ ਵੀ ਇਕ ਖ਼ੁਰਾਕ ਹੈ, ਜੋ ਆਤਮਾ ਨੂੰ ਤ੍ਰਿਪਤ ਕਰਦੀ ਹੈ:

**ਬ੍ਰਹਮ ਗਿਆਨੀ ਕਾ ਭੋਜਨੁ ਗਿਆਨ ॥**

*(ਗਉੜੀ ਸੁਖਮਨੀ ਮ: ੫, ਪੰਨਾ 273)*

ਜੇ ਭੋਜਨ ਤੋਂ ਤ੍ਰਿਪਤੀ ਮਿਲਦੀ ਹੈ ਤਾਂ ਭਜਨ ਤੋਂ ਵੀ ਤ੍ਰਿਪਤੀ ਮਿਲਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਕਈ ਕਈ ਦਿਨ ਕੁਝ ਵੀ ਨਹੀਂ ਸੀ ਖਾਂਦੇ। ਮਰਦਾਨਾ ਵਿਆਕੁਲ ਹੋ ਜਾਂਦਾ ਸੀ ਤੇ ਕਹਿੰਦਾ ਸੀ ਕਿ ਬਾਬਾ, ਜਾਂ ਤਾਂ ਆਪਣਾ ਗਿਆਨ ਮੈਨੂੰ ਦੇ ਦੇਹ, ਨਹੀਂ ਤਾਂ ਫਿਰ ਭੋਜਨ ਦਾ ਪ੍ਰਬੰਧ ਕਰ।

**5. ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ ॥**

*(ਸਲੋਕ ਸਹਸਕ੍ਰਿਤੀ ਮ: ੫, ਪੰਨਾ 1357)*

ਉਸ ਦੀ ਦ੍ਰਿਸ਼ਟੀ ਵਿਚ ਸਾਰੇ ਸਮਾਨ ਹਨ:

**ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ ॥**

*(ਧਨਾਸਰੀ ਮ: ੫, ਪੰਨਾ 671)*

ਵਿਤਕਰੇ ਖ਼ਤਮ ਹੋ ਜਾਂਦੇ ਹਨ। ਉਸਦਾ ਉਪਦੇਸ਼ ਸਾਰਿਆਂ ਵਾਸਤੇ ਸਾਂਝਾ ਹੈ। ਜਿਵੇਂ ਸੂਰਜ ਦੀਆਂ ਕਿਰਨਾਂ ਗੰਦਗੀ ਦੇ ਢੇਰ ਉੱਤੇ ਤੇ ਚੰਦਨ ਦੇ ਲੇਪ ਉੱਤੇ ਇੱਕੋ ਜਿਹੀਆਂ ਹੀ ਪੈਂਦੀਆਂ ਹਨ।

**6. ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਯਿਾਗਿ ਸਗਲ ਰੇਣੁਕਹ ॥**

*(ਸਲੋਕ ਸਹਸਕ੍ਰਿਤੀ ਮ: ੫, ਪੰਨਾ 1357)*

ਜਿਥੇ ਪਰਾਈ ਨਿੰਦਾ ਨਹੀਂ ਕਰਨੀ, ਉਥੇ ਪਰਾਈ ਨਿੰਦਾ ਸੁਣਨੀ ਵੀ ਨਹੀਂ। ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੇ ਸਾਨੂੰ ਉਸਤਤਿ ਨਿੰਦਾ ਦੋਹਾਂ ਤੋਂ ਵਿਵਰਜਿਤ ਕੀਤਾ ਹੈ:

**ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ ॥**
**ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ ॥**

*(ਗਉੜੀ ਮਹਲਾ ੯, ਪੰਨਾ 219)*

ਕਹਿੰਦੇ ਨੇ ਕਿ ਗੱਲ ਘਟਾ ਕੇ ਬਿਆਨ ਕਰਨੀ ਨਿੰਦਾ ਹੈ ਤੇ ਗੱਲ ਵਧਾ ਕੇ ਬਿਆਨ ਕਰਨੀ ਉਸਤਤਿ ਹੈ। ਦੋਨੋਂ ਹੀ ਝੂਠ ਨੇ, ਇਸ ਨਾਲ ਮਨ ਮੈਲਾ ਹੁੰਦਾ ਹੈ। ਕਈ ਦਫ਼ਾ ਬੰਦਾ ਫੁੱਲ ਨੂੰ ਫੁੱਲ ਤਾਂ ਆਖ ਦਿੰਦਾ ਹੈ, ਪਰ ਕੰਡੇ ਨੂੰ ਕੰਡਾ ਕਹਿਣ ਤੋਂ ਡਰ ਜਾਂਦਾ ਹੈ, ਕਿਉਂਕਿ ਕੰਡਾ ਚੁਭਦਾ ਹੈ। ਸ਼ਰੀਫ਼ ਨੂੰ ਸ਼ਰੀਫ਼

ਤਾਂ ਆਖ ਦਿੰਦਾ ਹੈ, ਪਰ ਬਦਮਾਸ਼ ਨੂੰ ਬਦਮਾਸ਼ ਨਹੀਂ ਕਹਿੰਦਾ। ਇਹ ਅਧੂਰਾ ਸੱਚ ਹੈ, ਅਧੂਰਾ ਝੂਠ ਹੈ, ਕਿਉਂਕਿ ਸੱਚ ਕੇਵਲ ਸੱਚ ਹੈ।

ਬੰਦਾ ਚਾਹੁੰਦਾ ਹੈ ਕਿ ਮੇਰੀ ਉਸਤਤਿ ਹੋਵੇ ਤੇ ਦੂਜੇ ਦੀ ਨਿੰਦਾ ਹੋਵੇ, ਇਸ ਨਾਲ ਜੋ ਰਸ ਬਣਦਾ ਹੈ, ਉਹ ਹੰਕਾਰ ਦੀ ਖ਼ੁਰਾਕ ਹੈ। ਨਿੰਦਾ ਤਾਂ ਹੀ ਹੁੰਦੀ ਹੈ, ਜੇ ਦੂਜੇ ਨੂੰ ਮਾੜਾ ਬਣਾਇਆ ਜਾਏ ਤੇ ਆਪ ਚੰਗਾ ਬਣੀਏ। 'ਮੈਂ' ਵੱਡੀ ਹੋ ਗਈ ਹੈ ਤੇ 'ਤੂੰ' ਛੋਟੀ ਹੋ ਗਈ ਹੈ। ਸ਼ੇਖ਼ ਸਾਅਦੀ ਸਾਹਿਬ ਨੇ ਕਿਹਾ ਕਿ ਮੈਂ ਉਹਨਾਂ ਦੋਸਤਾਂ ਤੋਂ ਬੜਾ ਤੰਗ ਹਾਂ, ਜੋ ਮੇਰੀ ਉਸਤਤਿ ਪਏ ਕਰਦੇ ਨੇ। ਮੈਨੂੰ ਉਹ ਦੁਸ਼ਮਣ ਚਾਹੀਦਾ ਹੈ, ਜੋ ਮੇਰੀਆਂ ਕਮਜ਼ੋਰੀਆਂ ਮੇਰੇ ਮੂੰਹ 'ਤੇ ਦੱਸੇ ਤਾਂ ਕਿ ਮੈਂ ਉਹਨਾਂ ਨੂੰ ਦੂਰ ਕਰ ਸਕਾਂ।

ਹੁਣ ਜਿਸ ਕੋਲ ਇਹ ਛੇ ਲੱਛਣ ਹਨ, ਉਹ ਸੰਤ ਹੈ, ਉਹ ਸਿੱਖ ਹੈ :

**ਸਿਖੀ ਸਿਖਿਆ ਗੁਰ ਵੀਚਾਰਿ ॥** *(ਵਾਰ ਆਸਾ ਮ: ੧, ਪੰਨਾ 465)*

7. **ਖਟ ਲਖ੍ਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ ॥੪੦॥**

*(ਸਲੋਕ ਸਹਸਕ੍ਰਿਤੀ ਮ: ੫, ਪੰਨਾ 1357)*

ਇਹੋ ਪੂਰਨ ਪੁਰਖ ਦੇ ਲੱਛਣ ਹਨ ਤੇ ਇਹੋ ਹੀ ਪੁਰਖ ਪੂਰਨ ਪ੍ਰਵਾਨ ਹੈ। ਜੋ ਇਹ ਆਖੀ ਜਾਵੇ ਕਿ ਇਹ ਬੰਦੇ ਮੇਰੇ ਟੋਲੇ ਦੇ ਹਨ, ਇਹ ਮੇਰੇ ਟੋਲੇ ਦੇ ਨਹੀਂ; ਇਹ ਸਾਡੀ ਪਾਰਟੀ ਹੈ, ਉਹ ਸਾਡੀ ਪਾਰਟੀ ਨਹੀਂ, ਤਾਂ ਉਹ ਸੰਤ ਨਹੀਂ ਹੈ। ਇਹੋ ਹੀ ਕਸਵੱਟੀ ਹੈ ਕਿ ਤੁਸੀਂ ਪਛਾਣ ਸਕੋ ਕਿ ਇਹ ਪੁਰਸ਼ ਧਰਮੀ ਹੈ ਕਿ ਭੇਖੀ ਹੈ। ਅੰਤ ਸਮੇਂ ਤੋਂ ਪਹਿਲਾਂ ਜੇ ਇਹ ਲੱਛਣ ਪੂਰੇ ਹੋ ਸਕਣ ਤਾਂ ਪੂਰਾ ਹੈ, ਨਹੀਂ ਤਾਂ ਅਧੂਰਾ ਹੈ। ਪਰਮਾਤਮਾ ਦੇ ਦਰ ਤਕ ਕੇਵਲ ਪੂਰੇ ਪੁਰਖ ਹੀ ਪਹੁੰਚਦੇ ਹਨ, ਅਧੂਰੇ ਨਹੀਂ।

•

# ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ

ਜੋ ਮਨੁੱਖ ਸੰਸਾਰ ਤੋਂ ਉਦਾਸ ਨਹੀਂ, ਉਹ ਪਰਮਾਤਮਾ ਦੀ ਤਲਾਸ਼ ਵੀ ਨਹੀਂ ਕਰ ਸਕਦਾ। ਜੋ ਇਸ ਜੀਵਨ ਤੋਂ ਉਦਾਸ ਨਹੀਂ, ਉਹ ਉਸ ਪਰਮ ਜੀਵਨ ਦੀ ਆਸ ਵੀ ਨਹੀਂ ਕਰ ਸਕਦਾ। ਜੋ ਪਰਿਵਾਰ ਤੋਂ ਉਦਾਸ ਨਹੀਂ, ਕਰਤਾਰ ਦੀ ਭਾਲ ਨਹੀਂ ਕਰੇਗਾ। ਸਵਾਲ ਹੀ ਨਹੀਂ ਪੈਦਾ ਹੁੰਦਾ। ਬਾਬਰ ਕਹਿੰਦਾ ਹੈ:

*ਰੋਜ਼ੋ ਨੇ, ਬਹਾਰੋ ਮੈ, ਬਾ ਦਿਲ-ਰੁਬਾ ਖ਼ੁਸ਼ ਅਸਤ,*
*ਬਾਬਰ ਬਾ ਐਸ਼-ਕੋਸ਼ ਕਿ ਆਲਮ ਦੁਬਾਰਾ ਨੇਸਤ।*

ਕਹਿੰਦਾ ਹੈ ਖਾ ਲੈ, ਪੀ ਲੈ, ਮੌਜਾਂ ਮਾਣ ਲੈ, ਮੁੜ ਕੇ ਇਹ ਜ਼ਿੰਦਗੀ ਲੱਭਣੀ ਐ ? ਇਹ ਦੁਨੀਆ ਫਿਰ ਮਿਲੇਗੀ ? ਜੋ ਕੁਝ ਕਰਨਾ ਹੈ ਕਰ ਲੈ, ਰੱਬ ਨੂੰ ਕਿਸ ਨੇ ਦੇਖਿਆ। ਪੰਜਾਬੀ ਵਿਚ ਵੀ ਇਹ ਬੋਲ ਪ੍ਰਚਲਿਤ ਹੈ:

*ਇਹ ਜੱਗ ਮਿੱਠਾ ਅਗਲਾ ਕਿਨ ਡਿੱਠਾ।*

ਬਸ ਇਕ ਕਮੀ ਹੈ, ਇਸ ਦੁਨੀਆ 'ਚ ਜੋ ਉਸ ਨੂੰ ਦੇਖ ਲੈਂਦਾ ਹੈ, ਉਹ ਦਿਖਾ ਨਹੀਂ ਸਕਦਾ। ਅੱਜ ਤਕ ਕਿਸੇ ਨੇ ਨਹੀਂ ਦਿਖਾਇਆ। ਇਥੇ ਫਿਰ ਸ਼ੱਕ ਵੀ ਪੈਦਾ ਹੋ ਜਾਂਦਾ ਹੈ। ਬਲਕਿ ਜਿਨ੍ਹਾਂ ਨੇ ਦੇਖਿਆ ਸੀ, ਪਤਾ ਹੈ ਦੁਨੀਆ ਨੇ ਕੀ ਆਖਿਆ ? ਇਹ ਤਾਂ ਪਾਗਲ ਨੇ। ਕਮਾਲ ਦੀ ਗੱਲ, ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਕਹਿ ਦਿੱਤਾ:

**ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ॥** *(ਮਾਰੂ ਮ: ੧, ਪੰਨਾ 991)*

ਹੱਦ ਹੋ ਗਈ, ਜੋ ਭੂਤਨੇ ਉਤਾਰਨ ਲਈ ਆਇਆ, ਲੋਕੀਂ ਉਸ ਨੂੰ ਹੀ ਭੂਤਨਾ ਆਖਣ ਲੱਗ ਪਏ। ਕਬੀਰ ਜੀ ਵੀ ਕਹਿੰਦੇ ਨੇ ਕਿ ਬਨਾਰਸ ਦੇ ਵਾਸੀ ਮੈਨੂੰ ਪਾਗਲ ਕਹਿੰਦੇ ਨੇ:

**ਲੋਗੁ ਕਹੈ ਕਬੀਰੁ ਬਉਰਾਨਾ॥**
**ਕਬੀਰ ਕਾ ਮਰਮੁ ਰਾਮ ਪਹਿਚਾਨਾਂ॥**

*(ਭੈਰਉ ਬਾਣੀ ਕਬੀਰ ਜੀ, ਪੰਨਾ 1158)*

ਅਗਰ ਕਬੀਰ ਪਾਗਲ ਹੈ ਤਾਂ ਬਨਾਰਸ ਵਿਚ ਕੋਈ ਸਿਆਣਾ ਨਹੀਂ।

ਇਸ ਦਾ ਕਾਰਨ ਹੈ ਕਿ ਜਦ ਕੋਈ ਉਸ ਨੂੰ ਦੇਖ ਲੈਂਦਾ ਹੈ ਤਾਂ ਉਹਦੀ ਤਰਜ਼-ਜ਼ਿੰਦਗੀ ਜਗਤ ਨਾਲ ਮੇਲ ਨਹੀਂ ਖਾਂਦੀ :

**ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ ॥**

*(ਵਾਰ ਮਾਝ, ਮ: ੧, ਪੰਨਾ 145)*

ਸੰਸਾਰੀ ਤਾਂ ਬਹੁ-ਗਿਣਤੀ ਵਿਚ ਨੇ ਪਰ ਜਿਨ੍ਹਾਂ ਨੇ ਪਰਮਾਤਮਾ ਨੂੰ ਦੇਖਿਐ, ਉਹ ਆਤਮਾਵਾਂ ਬਹੁਤ ਥੋੜੀਆਂ ਨੇ। ਕਿਧਰੇ ਕਿਧਰੇ ਸੰਸਾਰੀ ਪਾਗਲ ਕਹਿ ਦਿੰਦੇ ਨੇ ਤੇ ਕਿਧਰੇ ਕਿਧਰੇ ਸੰਸਾਰੀ ਤੱਤੀ ਤਵੀ 'ਤੇ ਵੀ ਬਿਠਾ ਦਿੰਦੇ ਨੇ। ਨੀਹਾਂ 'ਚ ਵੀ ਚਿਣ ਦਿੰਦੇ ਨੇ। ਕਤਲ ਵੀ ਕਰ ਦਿੰਦੇ ਨੇ। ਬੰਦ ਬੰਦ ਵੀ ਕੱਟਦੇ ਨੇ ਤੇ ਸੂਲੀ 'ਤੇ ਵੀ ਚਾੜ੍ਹਦੇ ਨੇ।

ਮੈਂ ਪ੍ਰਾਚੀਨ ਸੰਤਾਂ ਦਾ ਕੁਝ ਅਧਿਐਨ ਵੀ ਕੀਤਾ ਹੈ। ਕੁਝ ਇਕ ਸੰਤ ਜਿਨ੍ਹਾਂ ਨੇ ਪਰਮਾਤਮਾ ਨੂੰ ਜਾਣਿਆ ਸੀ, ਕੁਝ ਕਹਿ ਵੀ ਸਕਦੇ ਸਨ, ਪਰ ਚੁੱਪ ਰਹੇ। ਖ਼ੁਦ ਬੁੱਲ੍ਹੇ ਸ਼ਾਹ ਕਹਿੰਦਾ ਹੈ, ਮੈਂ ਨਹੀਂ ਕਹਿੰਦਾ ਕੁਝ :

*ਇਕ ਵਾਜਬ ਸ਼ਰਤ ਅਦਬ ਦੀ ਹੈ,*
*ਹਰ ਇਕ ਸੂਰਤ ਰੱਬ ਦੀ ਹੈ।*
*ਜੇ ਜ਼ਾਹਰ ਕਰਾਂ ਅਸਰਾਰ ਤਾਈਂ,*
*ਸਾਰੇ ਭੁੱਲ ਜਾਵਨ ਤਕਰਾਰ ਤਾਈਂ।*
*ਫਿਰ ਮਾਰਨ ਬੁੱਲ੍ਹੇ ਯਾਰ ਤਾਈਂ,*
*ਇਥੇ ਗੁਪਤੀ ਬਾਤ ਸੁਖੇਂਦੀ ਏ।*

ਉਹ ਕਹਿੰਦਾ ਹੈ, ਜੇ ਮੈਂ ਸਾਰੀ ਸੱਚਾਈ ਉਗਲ ਦਿਆਂ, ਜੋ ਮੈਂ ਰੱਬ ਬਾਰੇ ਜਾਣਿਐ, ਸਭ ਬਾਹਰ ਕੱਢ ਦਿਆਂ ਤਾਂ ਫਿਰ ਬੁੱਲ੍ਹੇ ਸ਼ਾਹ ਦੀ ਕੋਈ ਖ਼ੈਰ ਨਹੀਂ। ਇਤਨੀ ਮਾਰ ਪੈਣੀ ਐਂ, ਸਾਰੀ ਦੁਨੀਆ ਮੁਖ਼ਾਲਫ਼ਤ ਕਰੇਗੀ। ਚਲੋ ਚੁੱਪ ਹੀ ਰਹਿੰਦੇ ਹਾਂ। ਕੌਣ ਰੋਜ਼ ਰੋਜ਼ ਮੱਥਾ ਪੱਥਰਾਂ ਦੇ ਨਾਲ ਮਾਰੇ।

ਕੁਝ ਹਿੰਮਤਵਰ ਹੁੰਦੇ ਨੇ, ਉਹ ਬੋਲ ਪੈਂਦੇ ਨੇ। ਹਜ਼ਾਰਾਂ 'ਚੋਂ ਕਿਸੇ ਇਕ ਨੇ ਵੀ ਸੁਣ ਲਈ, ਤਾਂ ਗੱਲ ਬਣੇਗੀ। ਉਨ੍ਹਾਂ ਨੇ ਖ਼ਤਰਾ ਮੁੱਲ ਲਿਆ। ਇਕ ਹੋਰ ਅਮੀਰ ਖ਼ੁਸਰੋ ਦਾ ਵੀ ਬੜਾ ਸੁੰਦਰ ਬੋਲ ਹੈ :

*ਅੱਛਾ ਹੂਆ ਦੀਵਾਨਗੀ ਕਾਮ ਆ ਗਈ ਅਪਨੇ,*
*ਵਗਰਨਾ ਹਮ ਜ਼ਮਾਨੇ ਭਰ ਕੋ ਸਮਝਾਨੇ ਕਹਾਂ ਜਾਤੇ।*

ਉਹ ਕਹਿੰਦਾ ਹੈ ਕਿ ਚੰਗਾ ਹੋਇਆ ਲੋਕਾਂ ਨੇ ਮੈਨੂੰ ਪਾਗਲ ਆਖ ਦਿੱਤਾ, ਨਹੀਂ ਤਾਂ ਕਿਸ ਕਿਸ ਨਾਲ ਮੈਂ ਮੱਥਾ ਮਾਰਨਾ ਸੀ, ਸਾਡੀ ਜਾਨ ਛੁੱਟੀ। ਪਰ ਕੁਝ ਦਇਆ ਵੱਸ ਹੋ ਕੇ ਸਮਝਾਉਣ ਨੂੰ ਚੱਲ ਪਏ। ਜਿਨ੍ਹਾਂ ਇਹੋ ਜਿਹੀ ਹਿੰਮਤ ਕੀਤੀ, ਬਸ ਉਹੀ ਉਬਲਦੀ ਦੇਗ 'ਚ ਉਬਾਲੇ ਗਏ। ਉਨ੍ਹਾਂ ਦੇ ਹੀ ਬੰਦ ਬੰਦ

ਕੱਟੇ ਗਏ। ਉਹੀ ਚਾਂਦਨੀ ਚੌਂਕ 'ਚ ਸ਼ਹੀਦ ਹੋਏ। ਸਿਕੰਦਰ ਲੋਧੀ ਨੇ ਮੁਸ਼ਕਾਂ ਬੰਨ੍ਹ ਕੇ ਕਬੀਰ ਨੂੰ ਦਰਿਆ ਵਿਚ ਸੁੱਟਵਾ ਦਿੱਤਾ ਸੀ। ਕਿਹੜਾ ਤਸੀਹਾ ਹੈ, ਜੋ ਉਸ ਨੂੰ ਨਹੀਂ ਦਿੱਤਾ ਗਿਆ। ਕਬੀਰ ਉੱਤੇ ਚੋਰੀ ਦਾ ਵੀ ਇਲਜ਼ਾਮ ਲਾਇਆ ਤੇ ਯਾਰੀ ਦਾ ਵੀ ਲਾਇਆ। ਅਗਰ ਕਬੀਰ ਚੋਰ ਹੈ ਤਾਂ ਫਿਰ ਕੋਈ ਸਾਧ ਨਹੀਂ। ਅਗਰ ਕਬੀਰ ਦੁਰਾਚਾਰੀ ਹੈ ਤਾਂ ਫਿਰ ਕੋਈ ਸਦਾਚਾਰੀ ਨਹੀਂ।

ਇਨ੍ਹਾਂ ਦਾ ਕਸੂਰ ਕੀ ਸੀ ? ਕਸੂਰਵਾਰ ਜਗਤ ਵਿਚ ਬੇਕਸੂਰ ਹੋਣਾ ਵੀ ਇਕ ਕਸੂਰ ਹੈ, ਇਹ ਵੀ ਇਕ ਪਾਪ ਹੈ ਜਾਂ ਇੰਝ ਕਹਿ ਲਓ ਕਿ ਸਾਰੀ ਦੁਨੀਆ ਦੇ ਪਾਗਲਪਨ ਦੇ ਇਸ ਇਕੱਠ ਵਿਚ ਇਕ ਸਿਆਣੇ ਦਾ ਜਿਊਣਾ ਔਖਾ ਹੋ ਜਾਂਦੈ। ਇਨ੍ਹਾਂ ਮਹਾਂਪੁਰਸ਼ਾਂ ਨੇ ਇਕ ਸੱਚਾਈ ਪੇਸ਼ ਕਰ ਦਿੱਤੀ, ਜੋ ਜਗਤ ਦੀ ਪਕੜ ਵਿਚ ਨਹੀਂ ਆਉਂਦੀ। ਦੋ ਤਰ੍ਹਾਂ ਦੇ ਬੰਦਿਆਂ ਦਾ ਜਗਤ ਨਾਲ ਤਾਲਮੇਲ ਨਹੀਂ ਬੈਠਦਾ, ਇਕ ਪਰਮ-ਸੰਤ ਦਾ ਔਰ ਇਕ ਪਾਗਲ ਦਾ। ਜਿਸ ਸੰਤ ਦਾ ਸਮੇਂ ਦੀ ਰਾਜਨੀਤੀ ਨਾਲ ਤਾਲਮੇਲ ਬੈਠ ਜਾਏ, ਭੁੱਲ ਕੇ ਵੀ ਨਾ ਆਖਣਾ ਕਿ ਉਹ ਸੰਤ ਹੈ, ਉਹ ਕੋਈ ਸੰਤ ਨਹੀਂ। ਜਿਸ ਸੰਤ ਦਾ ਜਗਤ ਦੀ ਸਮਾਜਿਕ ਜ਼ਿੰਦਗੀ ਨਾਲ ਤਾਲਮੇਲ ਬੈਠ ਜਾਏ, ਉਹ ਕੋਈ ਸੰਤ ਨਹੀਂ। ਇਹ ਹਕੀਕਤ ਮੈਂ ਤੁਹਾਡੇ ਸਾਹਮਣੇ ਪਿਆ ਰੱਖਦਾ ਹਾਂ। ਜਿਨ੍ਹਾਂ ਸੰਤਾਂ ਦਾ ਰਾਜਨੀਤੀ ਨਾਲ ਤਾਲਮੇਲ ਹੈ, ਇਨ੍ਹਾਂ ਸਭਨਾਂ ਨੂੰ ਵੀ.ਆਈ.ਪੀ. ਪਾਸਪੋਰਟ ਮਿਲੇ ਹੋਏ ਨੇ, ਵਾਈਟ (ਚਿੱਟੇ ਰੰਗ ਦੇ) ਪਾਸਪੋਰਟ। ਹਰ ਤਰ੍ਹਾਂ ਦੀਆਂ ਸਹੂਲਤਾਂ, ਹਰ ਤਰ੍ਹਾਂ ਦੇ ਸੁੱਖ। ਜੋ ਰਾਜਨੀਤਕ ਚਾਹੁੰਦੇ ਨੇ, ਬੋਲੋ। ਜੋ ਰਾਜਨੀਤਕ ਚਾਹੁੰਦੇ ਨੇ, ਉਸੇ ਤਰ੍ਹਾਂ ਜੀਵੋ। ਇਹ ਸੰਤ ਕੋਈ ਰਾਜਨੀਤਕਾਂ ਤੋਂ ਉੱਚੇ ਨਹੀਂ, ਚਾਹੇ ਇਹ ਹਿੰਦੂ ਜਗਤ ਦੇ ਨੇ, ਚਾਹੇ ਸਿੱਖ ਜਗਤ ਦੇ ਨੇ ਤੇ ਚਾਹੇ ਇਹ ਇਸਲਾਮ ਜਗਤ ਦੇ ਨੇ। ਜਿਥੇ ਸੰਸਾਰ ਖੜਾ ਹੈ, ਇਹ ਉਥੇ ਹੀ ਖੜੇ ਨੇ। ਪਰ ਜਗਤ ਨੂੰ ਸਮਝ ਤਾਂ ਹੈ ਨਹੀਂ, ਜਗਤ ਨਾਲ ਤਾਲਮੇਲ ਬੈਠ ਜਾਂਦਾ ਹੈ, ਖ਼ੁਸ਼ ਹੈ। ਜਗਤ ਵੀ ਖ਼ੁਸ਼ ਹੁੰਦਾ ਹੈ। ਜਾਂਦੇ ਹਾਂ ਤਾਂ ਸਾਨੂੰ ਅਸੀਸ ਦੇ ਦਿੰਦੇ ਨੇ, ਸਾਡੇ ਲਈ ਅਰਦਾਸ ਕਰ ਦਿੰਦੇ ਨੇ, ਸਾਡੇ ਲਈ ਜੰਨਤ ਦੇ ਦਰਵਾਜ਼ੇ ਖੋਲ੍ਹ ਦਿੰਦੇ ਨੇ। ਉਹ ਸਾਡੀ ਬਾਂਹ ਪਕੜਨਗੇ। ਪਰ ਜੋ ਆਪ ਦੋਜ਼ਖ਼ ਵਿਚ ਜੀ ਰਹੇ ਨੇ, ਜੰਨਤ ਦੇ ਦਰਵਾਜ਼ੇ ਕੀ ਖੋਲ੍ਹਣਗੇ !

ਸੁਕਰਾਤ ਨੂੰ ਜ਼ਹਿਰ ਦਾ ਪਿਆਲਾ ਦੇ ਕੇ ਮਾਰ ਰਹੇ ਨੇ ਯੂਨਾਨ ਦੇ ਵਾਸੀ। ਹੈਰਾਨੀ ਦੀ ਗੱਲ ਹੈ ਕਿ ਜਿਥੋਂ ਸਾਰੀ ਸਭਿਅਤਾ ਪੈਦਾ ਹੋਈ, ਉਸੇ ਤਹਿਜ਼ੀਬ ਵਿਚ ਇਕ ਚੋਟੀ ਦੇ ਦਾਰਸ਼ਨਿਕ ਸੰਤ ਨੂੰ ਸਜ਼ਾਇ-ਮੌਤ ਦਿੱਤੀ ਜਾ ਰਹੀ ਹੈ। ਕਹਿੰਦੇ ਨੇ ਕਿ ਜਿਸ ਮੁਨਸਫ਼ ਨੇ ਇਹ ਸਜ਼ਾ ਸੁਣਾਈ, ਤਰਸ ਉਸ ਨੂੰ ਵੀ ਆ ਰਿਹਾ ਸੀ, ਪਰ ਵਕਤ ਦੀ ਹਕੂਮਤ ਤਾਂ ਖ਼ਿਲਾਫ਼ ਸੀ ਸੁਕਰਾਤ ਦੇ। ਅੰਦਰੋਂ

ਮੁਨਸਫ਼ ਨਹੀਂ ਚਾਹੁੰਦਾ ਸੀ ਕਿ ਸਜ਼ਾਇ-ਮੌਤ ਦਿੱਤੀ ਜਾਏ। ਉਸ ਨੇ ਸੁਕਰਾਤ ਨੂੰ ਕਿਹਾ ਕਿ ਸਜ਼ਾਇ-ਮੌਤ ਦਾ ਫ਼ੈਸਲਾ ਵਾਪਸ ਲਿਆ ਜਾ ਸਕਦਾ ਹੈ। ਤੁਸੀਂ ਇਸ ਵਤਨ ਨੂੰ ਛੱਡ ਦਿਉ, ਇਸ ਇਲਾਕੇ 'ਚੋਂ ਨਿਕਲ ਜਾਓ, ਅਸੀਂ ਕੁਝ ਨਹੀਂ ਕਹਿੰਦੇ ਤੁਹਾਨੂੰ, ਚੁੱਪਚਾਪ ਚਲੇ ਜਾਓ। ਸੁਕਰਾਤ ਕਹਿੰਦਾ ਕਿ ਫਿਰ ਉਥੇ ਵੀ ਮੈਨੂੰ ਫਾਂਸੀ ਲੱਗੇਗੀ, ਜਿਥੇ ਜਾਵਾਂਗਾ। ਫਿਰ ਨਵੀਂ ਥਾਂ 'ਤੇ ਮੈਂ ਨਵਾਂ ਪੁਆੜਾ ਖੜਾ ਕਰਾਂ, ਫਿਰ ਉਹ ਲੋਕ ਮੈਨੂੰ ਜ਼ਹਿਰ ਦਾ ਪਿਆਲਾ ਦੇਣ ਤੇ ਮਾਰਨ, ਬੇਹਤਰ ਹੈ ਕਿ ਤੁਸੀਂ ਮੈਨੂੰ ਇਥੇ ਮਾਰੋ। ਅਸ਼ਕਬਾਰ ਅੱਖਾਂ ਦੇ ਨਾਲ ਸਜ਼ਾਇ-ਮੌਤ ਸੁਣਾਈ ਗਈ। ਜਦ ਇਹ ਜ਼ਹਿਰ ਦਾ ਪਿਆਲਾ ਪੀਣ ਲੱਗਾ ਤਾਂ ਮੁਨਸਫ਼ ਨੇ ਸੁਤੇ-ਸਿੱਧ ਪੁੱਛ ਲਿਆ—ਕੋਈ ਘਬਰਾਹਟ ? ਕੋਈ ਚਿੰਤਾ ? ਮੈਂ ਜਾਨਣਾ ਚਾਹੁੰਦਾ ਹਾਂ, ਕੀ ਏ ? ਸੁਕਰਾਤ ਕਹਿੰਦੇ ਨੇ ਕਿ ਜੇ ਮਰ ਕੇ ਵੀ ਮੈਂ ਨਹੀਂ ਮਰਨਾ ਤਾਂ ਚਿੰਤਾ ਕਿਹੜੀ ਗੱਲ ਦੀ ? ਅਤੇ ਜੇ ਮਰ ਕੇ ਮੈਂ ਮਰ ਹੀ ਜਾਣਾ ਹੈ ਤਾਂ ਫਿਰ ਚਿੰਤਾ ਕਿਹੜੀ ਗੱਲ ਦੀ ? ਦੋਵੇਂ ਬੋਲ ਬੜੇ ਗ਼ਜ਼ਬ ਦੇ ਰਹੇ। ਭਾਵੇਂ ਉਨ੍ਹਾਂ ਲੋਕਾਂ ਦੇ ਪੱਲੇ ਕੁਝ ਪਿਆ ਜਾਂ ਨਹੀਂ ਪਿਆ, ਪਰ ਇਨ੍ਹਾਂ ਦੋ ਲਫ਼ਜ਼ਾਂ 'ਚ ਉਹ ਬਹੁਤ ਵੱਡੀ ਗੱਲ ਕਹਿ ਗਿਆ। ਖ਼ੁਸ਼ੀ ਖ਼ੁਸ਼ੀ ਪੀ ਗਿਆ ਜ਼ਹਿਰ ਦਾ ਪਿਆਲਾ।

ਸਾਰੀ ਜ਼ਿੰਦਗੀ ਠੋਕਰਾਂ 'ਚ ਲੰਘੀ ਮੁਹੰਮਦ ਸਾਹਿਬ ਦੀ। ਬਦਰ ਦੀ ਲੜਾਈ 'ਚ ਆਪ ਦੇ ਅਗਲੇ ਦੰਦ ਵੀ ਪੱਥਰ ਨਾਲ ਤੋੜ ਦਿੱਤੇ ਗਏ ਸਨ। ਜਵਾਨ ਸਰੀਰ ਹੋਵੇ ਅਤੇ ਪੁਖ਼ਤਾ ਦੰਦ ਹੋਣ ਤੇ ਪੱਥਰ ਨਾਲ ਤੋੜੇ ਜਾਣ ਤਾਂ ਤੁਸੀਂ ਖ਼ੁਦ ਅੰਦਾਜ਼ਾ ਲਗਾਓ, ਕਿਤਨੀ ਪੀੜਾ ਹੋਈ ਹੋਣੀ ਹੈ। ਸਾਰੀ ਦੀ ਸਾਰੀ ਜ਼ਿੰਦਗੀ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਸੰਘਰਸ਼ ਵਿਚ ਲੰਘੀ ਐ। ਅੱਲ੍ਹਾ ਯਾਰ ਖ਼ਾਂ ਯੋਗੀ ਤਾਂ ਕਹਿੰਦੇ ਨੇ :

*ਔਦਾ ਨੇ ਕਭੀ ਤੁਝ ਕੋ ਸੰਭਲਨੇ ਨਾ ਦੀਆ ਥਾ,*
*ਆਰਾਮ ਸੇ ਪਹਿਲੂ ਕੋ ਬਦਲਨੇ ਨਾ ਦੀਆ ਥਾ।*

ਤੁਸੀਂ ਤਾਂ ਇਕ ਰਾਤ ਵੀ ਸੁੱਖ ਨਾਲ ਆਰਾਮ ਨਹੀਂ ਕਰ ਸਕੇ। ਅੰਦਰੋਂ ਇਹ ਦਰਵੇਸ਼ ਨੇ, ਪਰ ਬਾਹਰੋਂ ਇਹ ਰਾਜੇ ਨੇ। ਬਾਹਰੋਂ ਭੱਜ-ਦੌੜ ਬੜੀ ਏ, ਪਰ ਅੰਦਰੋਂ ਬਿਰਤੀ ਟਿਕੀ ਹੋਈ ਏ। ਇਸੇ ਨੂੰ ਭਾਈ ਨੰਦ ਲਾਲ ਕਹਿੰਦੇ ਨੇ :

**ਹੱਕ ਹੱਕ ਅੰਦੇਸ਼ ਗੁਰੂ ਗੋਬਿੰਦ ਸਿੰਘ।**
**ਬਾਦਸ਼ਾਹ ਦਰਵੇਸ਼ ਗੁਰੂ ਗੋਬਿੰਦ ਸਿੰਘ॥੧੨੫॥** *(ਤੌਸੀਫ਼ੋ ਸਨਾ)*

ਅੰਦਰ ਸਕੂਨ ਹੈ, ਬਿਰਤੀ ਟਿਕੀ ਹੋਈ ਹੈ। ਮਾਛੀਵਾੜੇ ਦਾ ਮਾਰੂਥਲ, ਪੇਟ ਕਈ ਦਿਨਾਂ ਤੋਂ ਭੁੱਖਾ, ਪੈਰੀਂ ਜੁੱਤੀ ਵੀ ਨਹੀਂ, ਉਥੇ ਪਏ ਇਹ ਕਹਿੰਦੇ ਨੇ :

**ਯਾਰੜੇ ਦਾ ਸਾਨੂੰ ਸਥਰ ਚੰਗਾ ਭਠ ਖੇੜਿਆਂ ਦਾ ਰਹਣਾ।**

*('ਖ਼ਿਆਲ ਪਾਤਸ਼ਾਹੀ ੧੦', ਸ੍ਰੀ ਦਸਮ ਗ੍ਰੰਥ, ਪੰਨਾ 711)*

ਡਾ. ਇਕਬਾਲ ਨੇ ਤਾਂ ਇਤਨੀ ਗੱਲ ਵੀ ਆਖ ਦਿੱਤੀ ਕਿ ਹਿੰਦੁਸਤਾਨ ਵਿਚ ਦੋ ਪੁਰਸ਼ ਉਦੋਂ ਵੀ ਨਾ ਸਮਝੇ ਗਏ ਤੇ ਅੱਜ ਵੀ ਨਾ ਸਮਝੇ ਗਏ। ਕੁਝ ਮਹਾਂਪੁਰਸ਼ ਕੁਝ ਸਮਾਂ ਪਾ ਕੇ ਲੋਕਾਂ ਦੀ ਸਮਝ ਵਿਚ ਆ ਗਏ, ਜਿਸ ਤਰ੍ਹਾਂ ਕਿ ਈਸਾ। ਉਦੋਂ ਤਾਂ ਉਹ ਵੀ ਸੂਲੀ 'ਤੇ ਚਾੜ੍ਹਿਆ ਗਿਆ। ਉਦੋਂ ਤਾਂ ਮੁਸਲਮਾਨਾਂ ਨੇ ਮੁਹੰਮਦ ਸਾਹਿਬ ਦਾ ਜਿਊਣਾ ਹਰਾਮ ਕੀਤਾ ਹੋਇਆ ਸੀ। ਪਰ ਇਹ ਇਕ ਹਕੀਕਤ ਹੈ ਕਿ ਦੋ ਪੁਰਸ਼, ਜਿਨ੍ਹਾਂ ਨੂੰ ਆਪਣੇ ਦੇਸ਼ ਵਿਚ ਵੀ ਉਹ ਰੁਤਬਾ ਨਹੀਂ ਮਿਲਿਆ—ਇਕ ਮਹਾਤਮਾ ਬੁੱਧ ਅਤੇ ਇਕ ਗੁਰੂ ਗੋਬਿੰਦ ਸਿੰਘ। ਗ਼ਜ਼ਬ ਦੀ ਗੱਲ, ਦੋਹਾਂ ਦਾ ਜਨਮ ਵੀ ਬਿਹਾਰ 'ਚ ਹੋਇਆ। ਵਰਣਵੰਡ ਨੂੰ ਮੰਨਣ ਤੋਂ ਇਨਕਾਰ ਕਰ ਦਿੱਤਾ ਮਹਾਤਮਾ ਬੁੱਧ ਨੇ ਅਤੇ ਵਰਣਵੰਡ ਦੀਆਂ ਧੱਜੀਆਂ ਉਡਾ ਦਿੱਤੀਆਂ ਗੁਰੂ ਗੋਬਿੰਦ ਸਿੰਘ ਜੀ ਨੇ। ਇਹ ਕਮੀ ਹੈ ਧਾਰਮਿਕ ਦੁਨੀਆ 'ਚ, ਜਦ ਕੋਈ ਦੇਖ ਲੈਂਦਾ ਹੈ, ਦਿਖਾ ਨਹੀਂ ਸਕਦਾ। ਜਦ ਕੋਈ ਸਮਝ ਜਾਂਦਾ ਹੈ, ਪੂਰਨ ਤੌਰ 'ਤੇ ਸਮਝਾ ਨਹੀਂ ਸਕਦਾ। ਬਹੁਤ ਬੋਲੇ ਨੇ ਜਗਤ ਦੇ ਅਵਤਾਰੀ ਪੁਰਸ਼, ਪਰ ਕੌਣ ਸਮਝਿਆ? ਕਿਸ ਨੇ ਅਪਣਾਇਐ? ਸਮਝਾਉਣ 'ਚ ਅਸਮਰੱਥ ਰਹੇ ਨੇ ਮਹਾਂਪੁਰਸ਼ ਅਤੇ ਜਗਤ ਦੀ ਸਮਝ ਵਿਚ ਨਾ ਆਉਣ ਕਰਕੇ ਜਗਤ ਮੁਖ਼ਾਲਫ਼ਤ ਵਿਚ ਵੀ ਆਇਆ।

ਮਹਾਤਮਾ ਬੁੱਧ ਦੇ ਪੈਰ ਹਿੰਦੁਸਤਾਨ 'ਚ ਉਖਾੜ ਦਿੱਤੇ ਗਏ ਸਨ, ਅੱਜ ਤਕ ਉਖੜੇ ਹੋਏ ਨੇ। ਭਾਵੇਂ ਅੰਬੇਡਕਰ ਨੇ ਯਤਨ ਕਰ ਕੇ ਮੁੜ ਲਾਉਣ ਦੀ ਕੋਸ਼ਿਸ਼ ਕੀਤੀ, ਪਰ ਉਤਨੀ ਗੱਲ ਨਹੀਂ ਬਣੀ ਅਤੇ ਇਸੇ ਤਰ੍ਹਾਂ ਆਦਿ ਕਾਲ ਤੋਂ ਧੰਨ ਗੁਰੂ ਗੋਬਿੰਦ ਸਿੰਘ ਜੀ ਦੇ ਪੈਰਾਂ ਨੂੰ ਉਖਾੜਨ ਦੀ ਕੋਸ਼ਿਸ਼ ਹੋਈ। ਇਹ ਗੱਲ ਵੱਖਰੀ ਹੈ:

*ਕੁਛ ਬਾਤ ਹੈ ਕਿ ਹਸਤੀ ਮਿਟਤੀ ਨਹੀਂ ਹਮਾਰੀ,*
*ਸਦੀਓਂ ਰਹਾ ਹੈ ਦੁਸ਼ਮਨ ਦੌਰਿ-ਜ਼ਮਾਂ ਹਮਾਰਾ।*

ਵਰਨਾ ਸਿੱਖੀ ਦੇ ਆਦਿ ਕਾਲ ਤੋਂ ਐਸਾ ਹੀ ਹੋਇਐ। ਵਕਤ ਦੇ ਰਾਜਨੀਤਕਾਂ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਨਹੀਂ ਬਣੀ, ਗੁਰੂ ਅਰਜਨ ਦੇਵ ਜੀ ਦੀ ਨਹੀਂ ਬਣੀ, ਗੁਰੂ ਗੋਬਿੰਦ ਸਿੰਘ ਜੀ ਦੀ ਨਹੀਂ ਬਣੀ। ਸੁਕਰਾਤ ਵਕਤ ਦੀ ਰਾਜਨੀਤੀ ਨਾਲ ਸਹਿਮਤ ਨਹੀਂ ਹੋਇਆ। ਈਸਾ ਸਹਿਮਤ ਨਹੀਂ ਹੋਏ, ਮੁਹੰਮਦ ਸਾਹਿਬ ਸਹਿਮਤ ਨਹੀਂ ਹੋਏ। ਸਾਰਾ ਇਤਿਹਾਸ ਪੜ੍ਹ ਕੇ ਵੇਖ ਲਓ। ਇਸ ਵਾਸਤੇ ਸਮਾਜ ਨੂੰ ਤੇ ਰਾਜਨੀਤੀ ਨੂੰ ਇਹ ਕਬੂਲ ਵੀ ਨਾ ਹੋਏ ਅਤੇ ਕਿਧਰੇ ਕਿਧਰੇ ਕਹਿ ਦਿੱਤਾ ਗਿਆ ਕਿ ਇਹ ਪਾਗਲ ਨੇ। ਸਾਫ਼ ਕਹਿ ਦਿੱਤਾ ਕਿ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਭੂਤਨੇ ਚਿੰਬੜੇ ਨੇ। ਦੂਰ ਕਿਉਂ ਜਾਉ, ਗ਼ਾਲਿਬਨ ਸੰਨ 1940 'ਚ ਮਹਾਤਮਾ ਗਾਂਧੀ ਦੇ ਮੂੰਹੋਂ ਵੀ ਨਿਕਲ ਗਿਆ ਸੀ ਕਿ 'ਗੁਰੂ ਗੋਬਿੰਦ

ਸਿੰਘ ਭੁੱਲਾ ਹੋਇਆ ਰਹਿਬਰ ਹੈ। ਵਿਚਾਰ ਦੀ ਗੱਲ ਕਰਦਿਆਂ ਕਰਦਿਆਂ ਤਲਵਾਰ ਦੀ ਗੱਲ ਕਰਨ ਲੱਗ ਪਿਐ। ਸ਼ਾਂਤੀ ਨਾਲ ਪੇਸ਼ ਆਉਣ ਵਾਲਾ ਇਕਦਮ ਕ੍ਰਾਂਤੀ 'ਤੇ ਆ ਗਿਐ।' ਬੜੋਦੇ ਸ਼ਹਿਰ ਦੇ ਬਹੁਤ ਵੱਡੇ ਜਲਸੇ ਵਿਚ ਉਨ੍ਹਾਂ ਦੇ ਇਹ ਬੋਲ ਸਨ। ਖ਼ੁਸ਼ਕਿਸਮਤੀ ਹੈ ਕਿ ਉਨ੍ਹਾਂ ਦਿਨਾਂ 'ਚ ਜ਼ਿੰਦਾ ਸਨ ਪ੍ਰਿੰਸੀਪਲ ਗੰਗਾ ਸਿੰਘ, ਬੜੇ ਸਿਆਣੇ, ਬੜੇ ਸੁਲਝੇ ਹੋਏ, ਬੜੇ ਆਹਲਾ ਦਿਮਾਗ਼ ਦੇ ਮਾਲਕ। ਉਹ ਜਾ ਪਹੁੰਚੇ ਗੁਜਰਾਤ ਅਹਿਮਦਾਬਾਦ ਵਿਚ। ਮਹਾਤਮਾ ਗਾਂਧੀ ਅਹਿਮਦਾਬਾਦ 'ਚ ਸਨ, ਜਦ ਤੁਆਰਫ਼ ਕਰਾਇਆ ਕਿ ਮੈਂ ਸਿੱਖ ਮਿਸ਼ਨਰੀ ਹਾਂ ਅਤੇ ਇਸ ਵਿਸ਼ੇ 'ਤੇ ਤੁਹਾਡੇ ਨਾਲ ਵਿਚਾਰ ਕਰਨ ਆਇਆ ਹਾਂ ਕਿ ਗੁਰੂ ਗੋਬਿੰਦ ਸਿੰਘ ਇਕ ਭੁੱਲਾ ਹੋਇਆ ਰਹਿਬਰ ਹੈ। ਖ਼ੈਰ ਉਹ ਰਾਜ਼ੀ ਹੋ ਗਏ।

ਪ੍ਰਿੰਸੀਪਲ ਗੰਗਾ ਸਿੰਘ ਨੇ ਕਿਹਾ ਕਿ ਤੁਸੀਂ ਗੀਤਾ ਦਾ ਪਾਠ ਕਰਦੇ ਹੋ ਅਤੇ ਗੀਤਾ ਨੂੰ ਮਾਂ ਕਹਿੰਦੇ ਹੋ। ਗਾਂਧੀ ਜੀ ਸਵੇਰੇ-ਸ਼ਾਮ ਗੀਤਾ ਦਾ ਪਾਠ ਕਰਦੇ ਸਨ। ਗੰਗਾ ਸਿੰਘ ਨੇ ਕਿਹਾ ਕਿ ਤੁਹਾਨੂੰ ਪਤਾ ਹੈ ਇਸ ਮਾਂ ਕਰਕੇ ਮਹਾਂਭਾਰਤ ਦਾ ਯੁੱਧ ਹੋਇਆ ਸੀ। ਮਾਂ ਨਾ ਹੁੰਦੀ ਤਾਂ ਯੁੱਧ ਨਹੀਂ ਹੋਣਾ ਸੀ, ਇਸ ਮਾਂ ਨੇ ਯੁੱਧ ਕਰਵਾਇਆ। ਇਤਨਾ ਵੱਡਾ ਖ਼ੂਨ-ਖ਼ਰਾਬਾ ਇਸ ਮਾਂ ਕਰਕੇ ਹੋਇਆ, ਜਿਸ ਨੂੰ ਤੁਸੀਂ ਰਾਤ-ਦਿਨ ਨਾਲ ਲਈ ਫਿਰਦੇ ਹੋ। ਅਰਜਨ ਹਥਿਆਰ ਸੁੱਟ ਕੇ ਮੈਦਾਨੇ-ਜੰਗ ਛੱਡ ਕੇ ਜਾ ਰਿਹਾ ਸੀ। ਉਸ ਨੇ ਸਾਫ਼ ਕਹਿ ਦਿੱਤਾ ਸੀ, "ਐ ਭਗਵਾਨ ! ਮੈਂ ਨਹੀਂ ਲੜਨਾ, ਸਾਹਮਣੇ ਮੇਰੇ ਚਚੇਰਾ ਭਰਾ ਹੈ ਦੁਰਯੋਧਨ, ਇਹ ਸਾਹਮਣੇ ਮੇਰੇ ਖੜਾ ਭੀਸ਼ਮ ਪਿਤਾਮਾ ਅਤੇ ਸਾਹਮਣੇ ਖੜਾ ਮੇਰਾ ਗੁਰੂ ਦਰੋਣਾਚਾਰਯ। ਇਹ ਸਾਰੇ ਆਪਣੇ ਮਾਰ ਕੇ ਜੇ ਮੈਨੂੰ ਜਿੱਤ ਮਿਲੀ ਵੀ ਤਾਂ ਇਸ ਤਰ੍ਹਾਂ ਦੇ ਰਾਜ ਨੂੰ ਮੈਂ ਕੀ ਕਰਨੈ, ਰੋਣਾ ਹੀ ਹੋਵੇਗਾ।" ਪਰ ਕ੍ਰਿਸ਼ਨ ਸਮਝਾਉਂਦੇ ਨੇ, "ਅਰਜਨ, ਆਪਣੇ ਜਿਸਮ ਉੱਤੇ ਅਗਰ ਕੋਈ ਮਵਾਦੀ ਫੋੜਾ ਨਿਕਲ ਆਵੇ, ਬੜੀ ਪੀੜਾ ਹੋਵੇ ਤੇ ਬੜੀ ਦਰਦ ਹੋਵੇ ਤਾਂ ਇਹ ਥੋੜਾ ਆਖੀਦੈ ਕਿ ਇਸ ਨੂੰ ਚੀਰਾ ਨਹੀਂ ਦੇਣਾ, ਮਵਾਦ ਨਹੀਂ ਕੱਢਣੀ। ਠੀਕ ਹੈ, ਫੋੜਾ ਅਸੀਂ ਜੱਰਾਹ ਦੇ ਹਵਾਲੇ ਕਰਾਂਗੇ ਕਿ ਇਸ ਨੂੰ ਚੀਰ ਦੇਵੇ, ਮੁਵਾਦ ਕੱਢ ਦੇਵੇ ਤਾਂ ਕਿ ਸਰੀਰ ਨੂੰ ਸ਼ਾਂਤੀ ਮਿਲੇ। ਇਵੇਂ ਹੀ ਇਹ ਸਭ ਭਾਵੇਂ ਤੇਰੇ ਆਪਣੇ ਨੇ, ਪਰ ਦੇਸ਼, ਧਰਮ, ਮਨੁੱਖਤਾ ਨੂੰ ਚਿੰਬੜੇ ਹੋਏ ਮੁਵਾਦੀ ਫੋੜੇ ਨੇ, ਤੂੰ ਇਨ੍ਹਾਂ ਨੂੰ ਚੀਰ ਦੇ, ਤੈਨੂੰ ਕੋਈ ਪਾਪ ਨਹੀਂ ਲੱਗੇਗਾ।" ਕਹਿੰਦੇ ਨੇ ਇਸ ਢੰਗ ਨਾਲ ਸਮਝਾਇਆ ਕਿ ਅਰਜਨ ਨੇ ਸੁੱਟੇ ਹੋਏ ਸ਼ਸਤਰ ਫਿਰ ਚੁੱਕ ਲਏ।

ਅੱਲ੍ਹਾ ਯਾਰ ਖ਼ਾਂ ਯੋਗੀ ਨੇ ਵੀ ਇਸ ਦਾ ਜ਼ਿਕਰ ਕੀਤਾ ਅਤੇ ਬੜੇ ਸੋਹਣੇ ਅੰਦਾਜ਼ 'ਚ :

*ਕਟਵਾ ਦੀਏ ਸ਼ਿਸ਼ ਸ਼ਾਮ ਨੇ ਗੀਤਾ ਕੋ ਸੁਨਾ ਕਰ।*

ਗੀਤਾ ਦਾ ਫ਼ਲਸਫ਼ਾ ਸੁਣਾ ਕੇ ਸੁੱਟੇ ਹਥਿਆਰ ਚੁਕਵਾ ਦਿੱਤੇ, ਸ੍ਰੀ ਕ੍ਰਿਸ਼ਨ ਨੇ। ਅੱਲ੍ਹਾ ਯਾਰ ਖ਼ਾਂ ਕਹਿੰਦਾ ਹੈ ਕਿ ਗੀਤਾ ਸੁਣਾ ਕੇ ਕਿਸੇ ਦੇ ਅੰਦਰ ਬੀਰ-ਰਸ ਭਰਨਾ ਇਹ ਗੱਲ ਕੁਝ ਹੋਰ ਹੈ। ਐ ਗੁਰੂ ਗੋਬਿੰਦ ਸਿੰਘ, ਤੇਰੀ ਗੱਲ ਕੁਝ ਹੋਰ ਹੈ! ਕਿਉਂ ?

*ਕਟਵਾ ਦੀਏ ਸ਼ਿਸ਼ ਸ਼ਾਮ ਨੇ ਗੀਤਾ ਕੋ ਸੁਨਾ ਕਰ।*
*ਰੂਹ ਫੂੰਕੀ ਗੋਬਿੰਦ ਨੇ ਬੇਟੋਂ ਕੋ ਕਟਾ ਕਰ।*

ਗੀਤਾ ਦਾ ਫ਼ਲਸਫ਼ਾ ਸੁਣਾ ਕੇ ਕਿਸੇ ਦੇ ਅੰਦਰ ਜੋਸ਼ ਭਰ ਦੇਣਾ, ਇਹ ਗੱਲ ਕੁਝ ਹੋਰ ਹੈ, ਪਰ ਆਪਣੇ ਹੀ ਬੱਚੇ ਮਰਵਾ ਕੇ ਕਿਸੇ ਅੰਦਰ ਮਰਨ ਦਾ ਚਾਉ ਪੈਦਾ ਕਰਨਾ, ਇਹ ਗੱਲ ਕੁਝ ਹੋਰ ਹੈ।

ਖ਼ੈਰ, ਗੰਗਾ ਸਿੰਘ ਨੇ ਕਿਹਾ ਕਿ ਜੇ ਇਸ ਮਾਂ ਕਰਕੇ ਇਹ ਜੰਗ ਹੋਇਆ ਤਾਂ ਇਹ ਮਾਂ ਵੀ ਭੁੱਲੀ ਹੋਈ ਰਹਿਬਰ ਹੋਈ ਤੇ ਕ੍ਰਿਸ਼ਨ ਵੀ ਭੁੱਲੇ ਹੋਏ ਰਹਿਬਰ ਹੋਏ। ਅਰਜਨ ਦੇ ਮਨ ਵਿਚ ਤਾਂ ਵੈਰਾਗ ਪੈਦਾ ਹੋ ਗਿਆ ਸੀ, ਪਰ ਕ੍ਰਿਸ਼ਨ ਨੇ ਲੜਾਇਆ, ਵਾਕਿਆ ਹੀ ਕ੍ਰਿਸ਼ਨ ਨੇ ਸਹੀ ਪੱਖ ਲਿਆ। ਭਰੀ ਸਭਾ 'ਚ ਦਰੋਪਤੀ ਨੰਗੀ ਕੀਤੀ ਜਾ ਰਹੀ ਹੈ, ਗੁਰੂ ਬੋਲਦਾ ਨਹੀਂ। ਭੀਸ਼ਮ ਪਿਤਾਮਾ ਬੋਲਦਾ ਨਹੀਂ। ਇਹ ਵਕਤ ਦੇ ਗੁਰੂਆਂ ਦਾ ਹਾਲ ਸੀ ਤੇ ਜੇ ਗੁਰੂ ਹੀ ਨਹੀਂ ਆਵਾਜ਼ ਉਠਾਉਂਦੇ ਵਕਤ ਦੇ ਖ਼ਿਲਾਫ਼ ਤੇ ਬਾਕੀਆਂ ਨੇ ਖ਼ਾਕ ਉਠਾਉਣੀ ਸੀ ? ਇਸ ਲਈ ਕ੍ਰਿਸ਼ਨ ਨੇ ਕਿਹਾ ਕਿ ਭਾਵੇਂ ਇਹ ਗੁਰੂ ਹੈ, ਪਰ ਇਹ ਸੱਚ ਦੇ ਪੱਖ 'ਚ ਨਹੀਂ ਖੜਾ। ਤੂੰ ਚੀਰ ਦੇ ਇਨ੍ਹਾਂ ਨੂੰ, ਪਾਪ ਸਾਰਾ ਮੈਂ ਆਪਣੇ ਸਿਰ 'ਤੇ ਲੈਂਦਾ ਹਾਂ। ਇਹ ਹੱਲਾਸ਼ੇਰੀ ਕ੍ਰਿਸ਼ਨ ਨੇ ਦਿੱਤੀ ਤੇ ਸੁੱਟੇ ਸ਼ਸਤਰ ਚੁੱਕ ਲਏ।

ਪ੍ਰਿੰਸੀਪਲ ਗੰਗਾ ਸਿੰਘ ਨੇ ਕਿਹਾ ਕਿ 'ਇਸ ਮਹਾਂਭਾਰਤ ਬਾਰੇ, ਇਸ ਖ਼ੂਨ-ਖ਼ਰਾਬੇ ਬਾਰੇ, ਇਸ ਗੀਤਾ ਬਾਰੇ, ਜਿਸ ਨੂੰ ਤੁਸੀਂ ਆਪਣੀ ਮਾਂ ਕਹਿੰਦੇ ਹੋ, ਇਸ ਬਾਰੇ ਤੁਹਾਡੀ ਕੀ ਰਾਏ ਹੈ।' ਪਹਿਲੇ ਤਾਂ ਮਹਾਤਮਾ ਗਾਂਧੀ ਨੇ ਕਿਹਾ ਕਿ 'ਯੇ ਯੁੱਧ ਨਹੀਂ। ਯੇ ਮਾਨਸਿਕ ਯੁੱਧ ਕੀ ਬਾਤ ਹੈ। ਯੇ ਲੜਾਈ ਅੰਦਰ ਹੂਈ ਹੈ ਬਾਹਰ ਨਹੀਂ ਹੂਈ।' ਤੇ ਗੰਗਾ ਸਿੰਘ ਵਰਗਾ ਰੌਸ਼ਨ-ਦਿਮਾਗ਼ ਬੰਦਾ ਕਹਿਣ ਲੱਗਾ ਕਿ 'ਜੇ ਇਹ ਲੜਾਈ ਕੁਰਕਸ਼ੇਤਰ 'ਚ ਨਹੀਂ ਹੋਈ, ਸਿਰਫ਼ ਅੰਦਰ ਹੀ ਹੋਈ ਹੈ ਤਾਂ ਫਿਰ ਕ੍ਰਿਸ਼ਨ ਜੀ ਵੀ ਮਥੁਰਾ 'ਚ ਨਹੀਂ ਹੋਏ, ਕੋਈ ਅੰਦਰ ਹੀ ਹੋਏ ਹੋਣਗੇ।' ਕਹਿੰਦੇ ਨੇ ਮਹਾਤਮਾ ਗਾਂਧੀ ਨੇ ਆਪਣੇ ਬੋਲ ਵਾਪਸ ਲਏ। ਮੈਂ ਸਮਝਦਾ ਹਾਂ ਇਹ ਉਸ ਦੀ ਬਜ਼ੁਰਗੀ ਸੀ ਕਿ ਉਸ ਨੇ ਕਬੂਲ ਕਰ ਲਿਆ ਕਿ ਭੁੱਲ ਹੋਈ ਹੈ ਮੇਰੇ ਤੋਂ। ਜੋ ਉਨ੍ਹਾਂ ਦਾ ਹਿੰਦੀ ਤੇ ਗੁਜਰਾਤੀ ਵਿਚ ਪੇਪਰ ਨਿਕਲਦਾ ਸੀ, ਉਸ ਵਿਚ ਉਨ੍ਹਾਂ ਨੇ ਇਹ ਤਸਲੀਮ ਕੀਤਾ ਕਿ ਮੇਰੇ ਤੋਂ ਇਹ ਸ਼ਬਦ ਗ਼ਲਤ ਨਿਕਲੇ ਨੇ। ਮੈਂ ਸਿੱਖ ਜਗਤ ਤੋਂ ਮਾਫ਼ੀ ਮੰਗਦਾ ਹਾਂ।

ਮਹਾਤਮਾ ਗਾਂਧੀ ਦਾ ਧਾਰਮਿਕ ਤਾਲਮੇਲ ਤਾਂ ਬੈਠਾ ਹੈ ਕ੍ਰਿਸ਼ਨ ਨਾਲ, ਲੇਕਿਨ ਰਾਜਨੀਤਕ ਤਾਲਮੇਲ ਕ੍ਰਿਸ਼ਨ ਨਾਲ ਨਹੀਂ, ਸਗੋਂ ਰਾਮ ਨਾਲ ਬੈਠਿਆ ਹੈ, ਉਹ ਰਾਮ ਰਾਜ ਚਾਹੁੰਦੇ ਸਨ। ਕਹਿੰਦੇ ਸਨ ਕਿ ਰਾਜ ਚਾਹੀਦਾ ਹੈ ਰਾਮ ਦਾ। ਕਮਾਲ ਦੀ ਗੱਲ ਹੈ, ਧਰਮ ਚਾਹੀਦਾ ਹੈ ਕ੍ਰਿਸ਼ਨ ਦਾ, ਰਾਜ ਚਾਹੀਦਾ ਹੈ ਰਾਮ ਦਾ। ਰਾਮਾਇਣ ਇਕ ਦਿਨ ਵੀ ਨਹੀਂ ਪੜ੍ਹੀ, ਪੜ੍ਹਦੇ ਗੀਤਾ ਸਨ। ਕਾਰਨ ? ਕ੍ਰਿਸ਼ਨ ਜੀ ਕਹਿੰਦੇ ਸਨ ਕਿ ਇਕ ਪਾਸੇ ਮਨੁੱਖ ਹੈ, ਇਕ ਪਾਸੇ ਕਾਨੂੰਨ ਹੈ ਤੇ ਜੇ ਮੇਰੇ ਸਾਹਮਣੇ ਮਸਲਾ ਖੜ੍ਹਾ ਹੋ ਜਾਏ ਕਿ ਕਾਨੂੰਨ ਨੂੰ ਬਚਾਉਣਾ ਹੈ ਜਾਂ ਮਨੁੱਖ ਨੂੰ, ਤਾਂ ਮੈਂ ਮਨੁੱਖ ਨੂੰ ਬਚਾਵਾਂਗਾ। ਕਾਨੂੰਨ ਰੱਦ ਹੁੰਦਾ ਹੈ ਤਾਂ ਹੋ ਲੈਣ ਦਿਓ। ਮਨੁੱਖ ਕਾਨੂੰਨ ਲਈ ਨਹੀਂ, ਕਾਨੂੰਨ ਮਨੁੱਖ ਲਈ ਹੈ। ਮਨੁੱਖ ਮਰਿਆਦਾ ਲਈ ਨਹੀਂ, ਮਰਿਆਦਾ ਮਨੁੱਖ ਲਈ ਹੈ। ਰਾਮ ਦਾ ਫ਼ੈਸਲਾ ਇਹ ਸੀ ਕਿ ਮਨੁੱਖ ਨੂੰ ਕੁਰਬਾਨ ਕਰ ਦਿਆਂਗਾ ਤੇ ਮਰਿਆਦਾ ਬਚਾਵਾਂਗਾ। ਇਸ ਵਾਸਤੇ ਉਨ੍ਹਾਂ ਨੂੰ ਮਰਿਆਦਾ ਪੁਰਸ਼ੋਤਮ ਰਾਮ ਆਖਿਆ ਗਿਆ।

ਬ੍ਰਾਹਮਣਾਂ ਦੀ ਬਣਾਈ ਹੋਈ ਮਰਿਆਦਾ ਸੀ ਕਿ ਸ਼ੂਦਰ ਵੇਦ ਨਹੀਂ ਪੜ੍ਹ ਸਕਦਾ ਔਰ ਨਾ ਹੀ ਸੁਣ ਸਕਦਾ ਹੈ। ਅਗਰ ਸੁਣ ਲਵੇ ਤਾਂ ਉਸ ਦੇ ਕੰਨਾਂ 'ਚ ਸਿੱਕਾ ਢਾਲ ਕੇ ਪਾ ਦਿਓ ਤੇ ਉਸ ਨੂੰ ਫਾਂਸੀ 'ਤੇ ਚਾੜ੍ਹ ਦਿਓ। ਰਾਮ ਰਾਜ ਵਿਚ ਸ਼ੰਬੂਕ ਨਾਮ ਦੇ ਝੀਵਰ ਨੂੰ ਫਾਂਸੀ 'ਤੇ ਚਾੜ੍ਹਿਆ ਗਿਆ। ਮੈਂ ਤਾਂ ਭਾਰਤ 'ਚ ਇਹ ਵੀ ਆਖਿਆ ਕਿ ਰਾਮ ਰਾਜ ਚਾਹੁੰਦੇ ਹੋ ਤਾਂ ਜਿੰਨੇ ਸ਼ੂਦਰ ਨੇ ਇਨ੍ਹਾਂ ਨੂੰ ਫਾਂਸੀ 'ਤੇ ਚਾੜ੍ਹਨਾ ਪਵੇਗਾ, ਕਿਉਂਕਿ ਇਹ ਰਾਮਾਇਣ ਵੀ ਪੜ੍ਹਦੇ ਨੇ ਤੇ ਵੇਦ ਵੀ ਸੁਣਨ ਲੱਗ ਪਏ ਨੇ, ਮੰਦਰਾਂ 'ਚ ਵੀ ਜਾਣ ਲੱਗ ਪਏ ਨੇ। ਰਾਮ ਰਾਜ 'ਚ ਇਹੀ ਕੁਝ ਹੋਇਆ ਸੀ ਅਤੇ ਜੇ ਕਿਸੇ ਗੁਆਂਢੀ ਨੇ ਖ਼ਾਹ-ਮਖ਼ਾਹ ਸਾਡੀ ਪਤਨੀ 'ਤੇ ਸ਼ੱਕ ਕੀਤਾ ਤਾਂ ਉਸ ਨੂੰ ਘਰੋਂ ਵੀ ਕੱਢਣਾ ਪਵੇਗਾ, ਕਿਉਂਕਿ ਰਾਮ ਨੇ ਸੀਤਾ ਨੂੰ ਘਰੋਂ ਕੱਢ ਦਿੱਤਾ ਸੀ। ਇਸ ਵਾਸਤੇ ਗਾਂਧੀ ਰਾਜ ਚਾਹੁੰਦੇ ਸਨ ਰਾਮ ਦਾ, ਧਰਮ ਚਾਹੁੰਦੇ ਸਨ ਕ੍ਰਿਸ਼ਨ ਦਾ, ਕਿਉਂਕਿ ਗੀਤਾ ਵਿਚ ਬਹੁਤ ਵੱਡਾ ਗਿਆਨ ਹੈ। ਜੋ ਸਮਝਾਉਣ ਦਾ ਢੰਗ ਕ੍ਰਿਸ਼ਨ ਕੋਲ ਸੀ, ਰਾਮ ਕੋਲ ਨਹੀਂ ਸੀ। ਇਸ ਕਰਕੇ ਹਿੰਦੂ ਜਗਤ 14 ਕਲਾ ਅਵਤਾਰ ਮੰਨਦਾ ਹੈ ਰਾਮ ਨੂੰ ਤੇ 16 ਕਲਾ ਮੰਨਦਾ ਹੈ ਕ੍ਰਿਸ਼ਨ ਨੂੰ।

ਧੰਨ ਗੁਰੂ ਗੋਬਿੰਦ ਸਿੰਘ ਜੀ ਨੂੰ, ਜਦ ਕੁਝ ਅਹਿਲਕਾਰਾਂ ਨੇ ਕਿਹਾ ਕਿ 'ਤੁਸੀਂ ਫ਼ਕੀਰ ਹੋ, ਤੁਹਾਡੇ ਹੱਥ ਵਿਚ ਮਾਲਾ ਚੰਗੀ ਲੱਗਦੀ ਹੈ, ਤੁਹਾਡੀ ਜ਼ੁਬਾਨ 'ਤੇ ਅੱਲ੍ਹਾ ਦਾ ਨਾਂ ਚੰਗਾ ਲੱਗਦਾ ਹੈ।' ਪਤੈ ਸਤਿਗੁਰੂ ਕੀ ਕਹਿੰਦੇ ਨੇ :

**ਬ ਲਾਚਾਰਗੀ ਦਰ ਮਿਯਾਂ ਆਮਦਮ ॥**
**ਬ ਤਦਬੀਰਿ ਤੀਰੋ ਤੁਫ਼ੰਗ ਆਮਦਮ ॥੨੧॥**

*('ਜ਼ਫ਼ਰਨਾਮਾ', ਸ੍ਰੀ ਦਸਮ ਗ੍ਰੰਥ, ਪੰਨਾ 1390)*

ਮੈਂ ਤਾਂ ਲਾਚਾਰ ਹੋ ਗਿਆਂ। ਮੇਰੀ ਮਾਲਾ ਨੇ ਕੰਮ ਨਹੀਂ ਕੀਤਾ, ਮੇਰੇ ਗਿਆਨ ਦਾ ਵੀ ਅਸਰ ਨਹੀਂ ਹੋਇਆ। ਪੌਣ ਜਦ ਚੱਲਦੀ ਹੈ ਤਾਂ ਦਰੱਖ਼ਤ ਝੂਲਦੇ ਨੇ, ਪਰ ਪੱਥਰ ਨਹੀਂ ਝੂਲਦੇ ਅਤੇ ਪੱਥਰਾਂ ਉੱਤੇ ਉਸ ਪਵਨ ਦਾ ਕੋਈ ਅਸਰ ਨਹੀਂ ਪੈਂਦਾ।

**ਚੂੰ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ॥**
**ਹਲਾਲ ਅਸਤੁ ਬੁਰਦਨ ਬ ਸ਼ਮਸ਼ੀਰ ਦਸਤ॥੨੨॥**

*('ਜ਼ਫ਼ਰਨਾਮਾ', ਸ੍ਰੀ ਦਸਮ ਗ੍ਰੰਥ, ਪੰਨਾ 1390)*

ਐ ਔਰੰਗਜ਼ੇਬ! ਤੇਰੇ ਜਿਹੇ ਦੁਸ਼ਟ 'ਤੇ ਤਲਵਾਰ ਚੁੱਕਣੀ ਵੀ ਮੈਂ ਆਪਣਾ ਧਰਮ ਸਮਝਦਾ ਹਾਂ। ਇਸ ਸੰਤ ਦੇ ਅੰਦਰ ਕੋਈ ਸਿਪਾਹੀ ਵੀ ਬੈਠਾ ਹੈ।

ਤਾਲਮੇਲ ਨਹੀਂ ਬੈਠਿਆ ਦਸਮੇਸ਼ ਦਾ ਔਰੰਗਜ਼ੇਬ ਨਾਲ। ਹਿੰਦੁਸਤਾਨ ਦੇ ਤਮਾਮ ਫ਼ਕੀਰਾਂ ਨੇ ਸਿਜਦਾ ਕਰ ਦਿੱਤਾ ਸੀ ਔਰੰਗਜ਼ੇਬ ਨੂੰ; ਨਹੀਂ ਝੁਕੇ ਗੁਰੂ ਗੋਬਿੰਦ ਸਿੰਘ। ਅਗਰ ਝੁਕ ਜਾਂਦੇ ਤਾਂ ਪਤਾ ਹੈ ਹਾਲਾਤ ਕੀ ਹੋਣੇ ਸਨ। ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਲਿਖਦੇ ਨੇ:

*ਛਾਏ ਜਾਤੀ ਏਕਤਾ, ਅਨੇਕਤਾ ਬਿਲਾਈ ਜਾਤੀ,*
*ਹੋਵਤੀ ਕੁਚੀਲਤਾ, ਕਤੇਬਨ ਕੁਰਾਨ ਕੀ।*
*ਪਾਪ ਪਰਪੱਕ ਜਾਤੇ, ਧਰਮ ਧਸਕ ਜਾਤੇ,*
*ਬਰਨ ਗਰਕ ਜਾਤੇ, ਸਾਹਿਤ ਬਿਧਾਨ ਕੀ।*
*ਦੇਵੀ ਦੇਵ ਦੇਹੁਰੇ, ਸੰਤੋਖ ਸਿੰਘ ਦੂਰ ਹੋਤੇ,*
*ਰੀਤ ਮਿਟ ਜਾਤੀ ਕਥਾ ਵੇਦਨ ਪੁਰਾਣ ਕੀ।*
*ਸ੍ਰੀ ਗੁਰੂ ਗੋਬਿੰਦ ਸਿੰਘ ਪਾਵਨ ਪਵਨ ਸੂਰ,*
*ਮੂਰਤ ਨ ਹੋਤੀ ਜੋ ਪੈ ਕ੍ਰਿਪਾ ਨਿਧਾਨ ਕੀ।*

ਇਹ ਬਖ਼ਸ਼ਿਸ਼ ਭਰੀ ਮੂਰਤ ਜੇ ਨਾ ਹੁੰਦੀ, ਭਾਰਤ 'ਚ ਇਕ ਮੰਦਰ ਵੀ ਨਹੀਂ ਸੀ ਰਹਿਣਾ। ਕਿਧਰੇ ਵੀ ਗੀਤਾ ਦੀ ਕਥਾ ਨਹੀਂ ਹੋਣੀ ਸੀ। ਕੋਈ ਵੇਦ-ਪੁਰਾਣ ਦਾ ਨਾਮੋ-ਨਿਸ਼ਾਨ ਨਹੀਂ ਹੋਣਾ ਸੀ। ਪੰਡਤ ਮਦਨ ਮੋਹਨ ਮਾਲਵੀਆ ਨੇ ਤਾਂ ਕਿਹਾ ਸੀ ਕਿ ਜੋ ਗੁਰੂ ਗੋਬਿੰਦ ਸਿੰਘ ਜੀ ਦਾ ਅਹਿਸਾਨ ਹੈ ਭਾਰਤ ਵਾਸੀਆਂ 'ਤੇ, ਉਹ ਇਸ ਢੰਗ ਨਾਲ ਚੁਕਾਇਆ ਜਾ ਸਕਦਾ ਹੈ ਕਿ ਹਰ ਭਾਰਤ ਵਾਸੀ ਦੇ ਘਰ ਇਕ ਸਿੰਘ ਹੋਵੇ, ਗੁਰੂ ਜੀ ਦੀ ਜਿਊਂਦੀ ਜਾਗਦੀ ਤਸਵੀਰ ਹੋਵੇ, ਕਾਗ਼ਜ਼ ਦੀ ਕੰਧ ਨਾਲ ਲਟਕਾਈ ਹੋਈ ਨਹੀਂ। ਹੁਣ ਇਸ ਤਰ੍ਹਾਂ ਦੀ ਸੋਚਣੀ ਵਾਲੇ ਖੋ ਗਏ, ਇਸ ਤਰ੍ਹਾਂ ਦੇ ਦੂਰ-ਦ੍ਰਿਸ਼ਟ ਜੋ ਬੰਦੇ ਸਨ, ਖੋ ਗਏ।

ਜਦ ਵੀ ਕੋਈ ਸਮਝ ਜਾਂਦਾ ਹੈ, ਸਮਝਾ ਨਹੀਂ ਸਕਦਾ; ਜਦ ਕੋਈ ਦੇਖ ਲੈਂਦਾ ਹੈ, ਦਿਖਾ ਨਹੀਂ ਸਕਦਾ, ਉਨ੍ਹਾਂ ਦਾ ਜਗਤ ਨਾਲ ਤਾਲਮੇਲ ਨਹੀਂ

ਬੈਠਦਾ। ਦੁਨੀਆ ਦੇ ਅਵਤਾਰੀ ਪੁਰਸ਼ ਕਬੂਲ ਨਹੀਂ ਹੋਏ। ਇਕਬਾਲ ਕਹਿੰਦਾ ਹੈ ਕਿ ਇਹ ਦੋ ਪੁਰਸ਼ ਤਾਂ ਬਿਲਕੁਲ ਪ੍ਰਵਾਨ ਨਹੀਂ ਹੋਏ—ਮਹਾਤਮਾ ਬੁੱਧ ਤੇ ਗੁਰੂ ਗੋਬਿੰਦ ਸਿੰਘ। ਇਤਨੇ ਕ੍ਰਾਂਤੀਕਾਰੀ ਇਨ੍ਹਾਂ ਦੇ ਬੋਲ! ਇਤਨੇ ਉੱਚੇ ਇਨ੍ਹਾਂ ਦੇ ਆਦਰਸ਼!! ਕਿਤਨੀ ਬਾਰੀਕਬੀਨੀ!!! ਪਰ ਜਗਤ ਦਾ ਤਾਲਮੇਲ ਨਹੀਂ ਬੈਠਿਆ। ਅਗਰ ਗੰਗਾ ਸਿੰਘ ਸਾਵਧਾਨ ਨਾ ਕਰਦਾ ਤਾਂ ਇਹ ਸਿਲਸਿਲਾ ਜਾਰੀ ਹੀ ਰਹਿਣਾ ਸੀ। ਅੱਲ੍ਹਾ ਯਾਰ ਖ਼ਾਂ ਯੋਗੀ ਤਾਂ ਕਹਿੰਦਾ ਹੈ:

*ਇਨਸਾਫ਼ ਕਰੇ ਜੀ ਮੇਂ ਜ਼ਮਾਨਾ ਤੋ ਯਕੀਂ ਹੈ,*
*ਕਹਿ ਦੇ ਗੁਰੂ ਗੋਬਿੰਦ ਕਾ ਸਾਨੀ ਹੀ ਨਹੀਂ ਹੈ।*

•

# ਨਾਨਕ ਦੁਖੀਆ ਸਭੁ ਸੰਸਾਰੁ

**ਦੁਨੀਆ ਸਾਗਰੁ ਦੁਤਰੁ ਕਹੀਐ ਕਿਉ ਕਰਿ ਪਾਈਐ ਪਾਰੋ ॥**
**ਚਰਪਟੁ ਬੋਲੈ ਅਉਧੂ ਨਾਨਕ ਦੇਹੁ ਸਚਾ ਬੀਚਾਰੋ ॥**

*(ਰਾਮਕਲੀ ਮ: ੧, ਸਿਧ ਗੋਸਟਿ, ਪੰਨਾ 938)*

ਗੁਰੂ ਨਾਨਕ ਦੇਵ ਜੀ ਮਹਾਰਾਜ ਦੀਆਂ ਅਗੰਮੀ ਬਾਣੀਆਂ ਵਿੱਚੋਂ ਵਿਸ਼ੇਸ਼ ਬਾਣੀ ਸਿਧ ਗੋਸਟਿ; ਸਿੱਧਾਂ ਦੇ ਪ੍ਰਸ਼ਨ ਹਨ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉੱਤਰ ਹਨ। ਕਿਸੇ ਹੱਦ ਤਕ ਦੇਖੀਏ, ਗੁਰੂ ਜੀ ਦਾ ਜਿਤਨਾ ਵੀ ਭ੍ਰਮਣ ਹੈ ਅਤੇ ਜਿਸ ਪਾਸੇ ਦਾ ਵੀ ਭ੍ਰਮਣ ਹੈ, ਹਰ ਪਾਸੇ ਆਪ ਨੂੰ ਸਵਾਲੀ ਮਿਲੇ। ਹਰਿਦੁਆਰ ਦੇ ਬ੍ਰਾਹਮਣ ਹਰ ਪ੍ਰਕਾਰ ਦਾ ਪ੍ਰਸ਼ਨ ਕਰਦੇ ਹਨ। ਬਨਾਰਸ ਦੇ ਪ੍ਰੋਹਿਤ ਤਰ੍ਹਾਂ ਤਰ੍ਹਾਂ ਦੇ ਸਵਾਲ ਕਰਦੇ ਹਨ। ਮੱਕੇ ਦੇ ਹਾਜੀ ਅਤੇ ਇਮਾਮ ਪੁੱਛਦੇ ਨੇ :

**ਪੁਛਨਿ ਫੋਲਿ ਕਿਤਾਬ ਨੋ ਹਿੰਦੂ ਵਡਾ ਕਿ ਮੁਸਲਮਾਨੋਈ ॥**

*(ਭਾਈ ਗੁਰਦਾਸ ਜੀ, ਵਾਰ 1, ਪਉੜੀ 33)*

ਕੌਣ ਵੱਡਾ ਹੈ ? ਹਿੰਦੂ ਵੱਡਾ ਜਾਂ ਮੁਸਲਮਾਨ ਵੱਡਾ ? ਗ਼ਰਜ਼ਿ ਕਿ ਆਪ ਦੇ ਜਿਥੇ ਵੀ ਕਦਮ ਟਿਕਦੇ ਹਨ, ਸੁਆਲੀਆਂ ਦੀ ਭੀੜ ਇਕੱਠੀ ਹੋ ਜਾਂਦੀ ਹੈ। ਤਰ੍ਹਾਂ ਤਰ੍ਹਾਂ ਦੇ ਸਵਾਲ। ਪਰ ਗ਼ਜ਼ਬ ਦੀ ਗੱਲ ਇਹ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਕਿਸੇ 'ਤੇ ਵੀ ਸਵਾਲ ਨਹੀਂ ਕਰਦੇ, ਸਵਾਲਾਂ ਦਾ ਜਵਾਬ ਦਿੰਦੇ ਹਨ। ਐਸਾ ਕਿਉਂ ? ਕਹਿੰਦੇ ਹਨ ਸਵਾਲ ਦਾ ਤੇ ਦੁੱਖ ਦਾ ਚੋਲੀ ਦਾਮਨ ਦਾ ਸਾਥ ਹੈ। ਸਵਾਲਾਂ ਦਾ ਜਨਮ ਹੀ ਦੁੱਖ ਤੋਂ ਹੁੰਦਾ ਹੈ, ਕਿਸੇ ਪੀੜਾ ਤੋਂ ਹੁੰਦਾ ਹੈ। ਇਹੀ ਕਾਰਨ ਹੈ ਕਿ ਸਾਡੇ ਦੇਸ਼ 'ਚ ਦੁਖੀ ਬੰਦੇ ਨੂੰ ਪਤੈ ਕੀ ਆਖਦੇ ਨੇ ?, ਕਿ ਇਹ ਤਾਂ ਕੋਈ ਸਵਾਲੀ ਜਾਪਦੈ। ਸਵਾਲੀ ਤੋਂ ਮੁਰਾਦ ਦੁਖੀ ਹੈ।

ਇਕ-ਦੋ ਉਦਾਹਰਣਾਂ ਮੈਂ ਤੁਹਾਨੂੰ ਦਿੰਦਾ ਹਾਂ। ਘਾਟਾ ਪੈ ਗਿਆ ਕਿਸੇ ਨੂੰ, ਦੀਵਾਲੀਆ ਹੋ ਗਿਆ, ਵਾਲ ਵਾਲ ਕਰਜ਼ਾਈ ਹੋ ਗਿਆ। ਹਮਦਰਦੀ ਜਤਾਉਣ ਵਾਸਤੇ ਮਿੱਤਰ ਸੰਬੰਧੀ ਕੋਲ ਬੈਠੇ ਹਨ ਅਤੇ ਇਸ ਦਾ ਸਾਰਿਆਂ 'ਤੇ ਇੱਕੋ ਹੀ ਪ੍ਰਸ਼ਨ ਹੈ, ਪਤਾ ਨਹੀਂ ਕਿਉਂ ਘਾਟਾ ਪੈ ਗਿਆ ? ਸੋ, ਘਾਟਾ ਇਕ ਦੁੱਖ ਹੈ ਅਤੇ ਦੁੱਖ ਕਿੰਤੂ ਨੂੰ ਜਨਮ ਦਿੰਦਾ ਹੈ। ਪਰ ਜਦ ਨਫ਼ਾ ਚੱਲ

ਰਿਹਾ ਸੀ, ਇਸ ਨੇ ਭੁੱਲ ਕੇ ਵੀ ਕਿਸੇ 'ਤੇ ਸਵਾਲ ਨਹੀਂ ਕੀਤਾ ਕਿ ਪਤਾ ਨਹੀਂ ਮੈਨੂੰ ਨਫ਼ਾ ਕਿਉਂ ਹੋ ਰਿਹਾ ਹੈ ? ਨਫ਼ੇ 'ਚ ਸਵਾਲ ਨਹੀਂ ਹੁੰਦੇ, ਨਫ਼ਾ ਖ਼ੁਸ਼ੀ ਹੈ। ਬਿਮਾਰ ਪੈ ਗਿਆ ਮਨੁੱਖ, ਲੋਕੀਂ ਉਸ ਕੋਲ ਜਾਂਦੇ ਨੇ ਖ਼ਬਰਸਾਰ ਲੈਣ ਲਈ। ਉਨ੍ਹਾਂ 'ਤੇ ਮਰੀਜ਼ ਦਾ ਇੱਕੋ ਹੀ ਪ੍ਰਸ਼ਨ ਹੈ ਕਿ ਪਤਾ ਨਹੀਂ ਮੈਂ ਕਿਉਂ ਬਿਮਾਰ ਪੈ ਗਿਆਂ। ਤੋ ਬਿਮਾਰੀ ਇਕ ਦੁੱਖ ਹੈ, ਦੁੱਖ ਤੋਂ ਸਵਾਲ ਪੈਦਾ ਹੁੰਦੇ ਹਨ। ਪਰ ਜਦ ਇਹ ਤੰਦਰੁਸਤ ਸੀ, ਕਦੀ ਭੁੱਲ ਕੇ ਵੀ ਇਸ ਨੇ ਸਵਾਲ ਨਹੀਂ ਕੀਤਾ ਕਿ ਮੈਨੂੰ ਦੱਸੋ ਮੈਂ ਤੰਦਰੁਸਤ ਕਿਉਂ ਹਾਂ ? ਤੰਦਰੁਸਤੀ ਇਕ ਆਮ ਸਮਾਨ ਹਾਲਤ ਹੈ, ਇਸ 'ਚ ਸਵਾਲ ਨਹੀਂ ਪੈਦਾ ਹੁੰਦੇ।

ਵੇਲੇ ਸਿਰ ਉਠਦਾ ਹੈ, ਸ਼ਬਦ ਦਾ ਜਾਪ ਕਰਦਾ ਹੈ, ਮਨ ਨਹੀਂ ਜੁੜਦਾ, ਦੁਖੀ ਹੈ। ਦੁੱਖ ਤੋਂ ਹੀ ਸਵਾਲ ਪੈਦਾ ਹੋਣਗੇ। ਇਹ ਗੱਲ ਵੱਖਰੀ ਹੈ ਕਿ ਉਹ ਦੁੱਖ ਸਮਾਜਿਕ ਹਨ, ਆਰਥਿਕ ਹਨ, ਰੂਹਾਨੀ ਹਨ, ਸਰੀਰਕ ਹਨ, ਮਾਨਸਿਕ ਹਨ, ਇਹ ਤਾਂ ਸਵਾਲਾਂ ਤੋਂ ਪਤਾ ਚੱਲੇਗਾ। ਜਨਮਸਾਖੀ ਜੋ ਗੁਰੂ ਨਾਨਕ ਪਾਤਸ਼ਾਹ ਦੀ ਜੀਵਨ-ਕਥਾ ਹੈ, ਉਸ ਵਿਚ ਇਹੋ ਹੀ ਸਵਾਲ ਹਨ। ਮਲਿਕ ਭਾਗੋ ਜੈਸਾ ਧਨਵਾਨ ਸਵਾਲ ਕਰਦਾ ਹੈ, ਬਾਬਰ ਜੈਸਾ ਹੁਕਮਰਾਨ ਸਵਾਲ ਕਰਦੈ, ਅਤੇ ਗੁਰੂ ਨਾਨਕ ਜਵਾਬ ਦਿੰਦੇ ਹਨ।

ਕਹਿੰਦੇ ਹਨ ਕਿ ਜੋ ਸਵਾਲੀ ਹੈ, ਉਹ ਤਾਂ ਸਮੱਸਿਆਵਾਂ ਨਾਲ ਭਰਿਆ ਹੋਇਆ ਹੈ ਅਤੇ ਜੋ ਜਵਾਬ ਦਿੰਦਾ ਹੈ, ਉਸ ਕੋਲ ਤਾਂ ਸਮਾਧਾਨ ਹੈ, ਸਮੱਸਿਆ ਨਹੀਂ। ਜਿਸ ਕੋਲ ਸਮਾਧਾਨ ਹੈ, ਸਮਾਧੀ ਉਸੇ ਕੋਲ ਹੈ। ਸਮੱਸਿਆ ਸਮਾਧੀਲੀਨ ਨਹੀਂ ਹੋਣ ਦਿੰਦੀ। ਸਮੱਸਿਆ 'ਤੇ ਸਵਾਲ ਹੈ ਤੇ ਸਵਾਲਾਂ ਨਾਲ ਮਨ ਬਿਖਰਿਆ ਰਹੇਗਾ, ਦੁਖੀ ਰਹੇਗਾ। ਸਮਾਧੀ ਕਿਸ ਦੀ ਲੱਗਦੀ ਐ ? ਜੋ ਸਭ ਕੁਝ ਰੱਬ 'ਤੇ ਛੱਡ ਦਿੰਦਾ ਹੈ, ਉਸੇ ਨੂੰ ਹੀ ਸਮਾਧਾਨ ਦੀ ਪ੍ਰਾਪਤੀ ਹੁੰਦੀ ਹੈ, ਜਵਾਬ ਮਿਲ ਜਾਂਦੇ ਹਨ ਅਤੇ ਉਸਦੀ ਸਮਾਧੀ ਲੱਗ ਜਾਂਦੀ ਹੈ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸੁਮੇਰ ਪਰਬਤ 'ਤੇ ਜੋ ਜੋਗੀ ਮਿਲੇ ਉਨ੍ਹਾਂ ਦੇ ਮੁਖੀ ਸਨ ਚਰਪਟ ਨਾਥ। ਉਮਰ ਕਰਕੇ ਗੁਰੂ ਨਾਨਕ ਦੇਵ ਜੀ ਨਾਲੋਂ ਗ਼ਾਲਿਬਨ 20-25 ਗੁਣਾ ਵੱਡੇ, ਪ੍ਰਾਣਾਯਾਮ ਕਰ ਕੇ ਆਪਣੀ ਉਮਰ ਬਹੁਤ ਲੰਮੀ ਕਰ ਲਈ ਸੀ। ਚਰਪਟ ਨਾਥ ਨੇ ਜੋ ਪ੍ਰਸ਼ਨ ਕੀਤੇ ਉਹ ਸਾਰੇ ਦੇ ਸਾਰੇ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਲਿਖੇ ਹੋਏ ਹਨ। ਕਹਿਣ ਤੋਂ ਭਾਵ ਕਿ ਹਰ ਬਸ਼ਰ ਗੁਰੂ ਨਾਨਕ ਦੇਵ ਜੀ ਨੂੰ ਸਵਾਲੀ ਹੋ ਕੇ ਟੱਕਰਿਆ ਅਤੇ ਮਹਾਰਾਜ ਹਰ ਕਿਸੇ ਦੀ ਤਸੱਲੀ ਕਰਵਾਉਂਦੇ ਗਏ ਅਤੇ ਅਨੰਦ ਸੁੱਖ ਹਰ ਇਕ ਦੀ ਝੋਲੀ ਵਿਚ ਪਾਉਂਦੇ ਗਏ।

ਚਰਪਟ ਸਵਾਲ ਕਰਦਾ ਹੈ ਕਿ ਹੇ ਨਾਨਕ ! ਇਹ ਜੋ ਦੁਤਰੁ ਸੰਸਾਰ-ਸਾਗਰ

ਹੈ (ਨਾ ਤਰਿਆ ਜਾਣ ਵਾਲਾ), ਇਸ ਨੂੰ ਕਿਸ ਤਰ੍ਹਾਂ ਪਾਰ ਕਰੀਏ ? ਸੱਚ ਦੀ ਵਿਚਾਰ ਦੱਸੋ, ਇਸ ਨੂੰ ਕਿਵੇਂ ਪਾਰ ਕਰੀਏ ? ਸਾਡੇ ਦੇਸ਼ ਵਿਚ ਜਿਤਨੇ ਸੰਤ ਹੋਏ ਹਨ, ਜਿਤਨੇ ਭਗਤ ਹੋਏ ਹਨ ਅਤੇ ਜਿਤਨੇ ਅਵਤਾਰੀ ਪੁਰਸ਼ ਹੋਏ ਹਨ, ਸਾਰਿਆਂ ਨੇ ਸੰਸਾਰ ਨੂੰ ਸਾਗਰ ਨਾਲ ਤਸ਼ਬੀਹ ਦਿੱਤੀ ਹੈ। ਦਰਅਸਲ ਸੰਸਾਰ ਦਾ ਤੇ ਸਾਗਰ ਦਾ ਸੁਭਾਉ ਇੱਕੋ ਹੈ, ਭਾਵੇਂ ਰੂਪ ਇਕ ਨਹੀਂ। ਸੋ, ਦੋਸਤੀ ਅਤੇ ਨੇੜਤਾ ਉਥੇ ਹੀ ਆਉਂਦੀ ਹੈ, ਜਿਥੇ ਸੁਭਾਅ ਮੇਲ ਖਾ ਜਾਣ।

ਸਾਗਰ ਦੇ ਵਿਚ ਪਾਣੀ ਹੈ, ਸੰਸਾਰ ਵਿਚ ਪਦਾਰਥ ਹਨ। ਸਾਗਰ ਦਾ ਪਾਣੀ ਨਾਪਿਆ ਨਹੀਂ ਜਾ ਸਕਦਾ, ਤਥਾ ਅਨੰਤ ਹੈ, ਜ਼ਮੀਨ ਨਾਲੋਂ ਤਿੰਨ ਗੁਣਾ ਜ਼ਿਆਦਾ। ਸੰਸਾਰ ਦੇ ਪਦਾਰਥ ਵੀ ਗਿਣੇ ਨਹੀਂ ਜਾਂਦੇ। ਸਾਗਰ ਦੇ ਵਿਚ ਲਹਿਰਾਂ ਹਨ, ਸੰਸਾਰ ਵਿਚ ਸਮੱਸਿਆਵਾਂ ਹਨ। ਲਹਿਰਾਂ ਤੋਂ ਖ਼ਾਲੀ ਸਾਗਰ ਨਹੀਂ ਹੁੰਦਾ ਤੇ ਸਮੱਸਿਆਵਾਂ ਤੋਂ ਰਹਿਤ ਸੰਸਾਰ ਨਹੀਂ ਹੁੰਦਾ। ਲਾਜ਼ਮੀ ਹੈ, ਜੋ ਜਿਊਂਦਾ-ਜਾਗਦਾ ਮਨੁੱਖ ਹੈ, ਸਮੱਸਿਆਵਾਂ ਵਿਚ ਰਹੇਗਾ। ਇਕ ਆਲਮ ਦਾ ਬੜਾ ਸੁੰਦਰ ਕਥਨ ਹੈ—ਐ ਬੰਦੇ, ਸ਼ਾਂਤੀ ਲੱਭਣੀ ਐ ਤਾਂ ਕਬਰਿਸਤਾਨ ਵਿਚ ਚਲਿਆ ਜਾਹ। ਸੋ, ਜਿਹੜੀ ਬੇੜੀ ਸਾਗਰ ਵਿਚ ਹੈ, ਉਹਦੇ ਨਾਲ ਤਾਂ ਲਹਿਰਾਂ ਟਕਰਾਉਣਗੀਆਂ ਹੀ। ਜੋ ਜ਼ਿੰਦਗੀ ਦੀ ਨੌਕਾ ਸੰਸਾਰ ਸਾਗਰ ਵਿਚ ਹੈ, ਇਸ ਨਾਲ ਕੋਈ ਨਾ ਕੋਈ ਸਮੱਸਿਆ ਤਾਂ ਟਕਰਾਏਗੀ ਹੀ। ਇਹ ਗੱਲ ਵੱਖਰੀ ਹੈ ਕਿ ਕੋਈ ਮਨੁੱਖ ਕਬੂਲ ਕਰੇ ਜਾਂ ਨਾ ਕਰੇ। ਹਰ ਬੰਦਾ ਸਵਾਲੀ ਹੈ, ਹਰ ਬੰਦਾ ਦੁਖੀ ਹੈ। ਗੁਰੂ ਨਾਨਕ ਜੀ ਨੂੰ ਤਾਂ ਇਥੋਂ ਤਕ ਕਹਿਣਾ ਪਿਆ :

**ਬਾਲੀ ਰੋਵੈ ਨਾਹਿ ਭਤਾਰੁ ॥**
**ਨਾਨਕ ਦੁਖੀਆ ਸਭੁ ਸੰਸਾਰੁ ॥** *(ਰਾਮਕਲੀ ਕੀ ਵਾਰ, ਮ: ੧, ਪੰਨਾ 954)*

ਬਹੁਤ ਪੁਰਾਣੀ ਗੱਲ ਹੈ, ਦਾਸ ਰਿਸ਼ੀਕੇਸ਼ ਦੇ ਗੁਰਦੁਆਰੇ ਕਥਾ ਕਰ ਰਿਹਾ ਸੀ। ਲੜੀਵਾਰ ਕਥਾ ਵਿਚ ਇਹ ਸ਼ਬਦ ਸੀ। ਸਰੋਤਿਆਂ ਵਿਚ ਇਕ ਬੜਾ ਚਿੰਤਕ, ਦਾਰਸ਼ਨਿਕ, ਲਿਖਾਰੀ, ਭਗਵੇ ਕੱਪੜਿਆਂ ਵਿਚ ਸਾਧੂ ਬੈਠਾ ਸੀ। ਕਥਾ ਦੀ ਸਮਾਪਤੀ ਤੋਂ ਬਾਅਦ ਕਹਿਣ ਲੱਗਾ ਕਿ 'ਜਾਪਦਾ ਹੈ ਗੁਰੂ ਨਾਨਕ ਨੇ ਦੁੱਖ ਹੀ ਦੁੱਖ ਦੇਖਿਆ ਹੋਵੇਗਾ। ਨਹੀਂ, ਸੰਸਾਰ ਵਿਚ ਖ਼ੁਸ਼ੀਆਂ ਵੀ ਹਨ, ਸੰਸਾਰ ਵਿਚ ਅਨੰਦ ਵੀ ਹੈ, ਜਾਪਦਾ ਹੈ ਇਹ ਇਕ ਅਤਿ-ਕਥਨੀ ਹੈ। ਇਹ ਗੁਰੂ ਨਾਨਕ ਜੀ ਨੇ ਗੱਲ ਵਧਾ ਕੇ ਕਹਿ ਦਿੱਤੀ ਹੈ।' ਇਸ ਨੂੰ ਸਾਹਿਤਕ ਦੁਨੀਆ ਵਿਚ, ਕਾਵਿ-ਕਲਾ ਵਿਚ, ਸ਼ਾਇਰਾਨਾ ਅੰਦਾਜ਼ ਵਿਚ, ਕਹਿੰਦੇ ਹਨ ਅਤੀ-ਉਪਮਾ ਅਲੰਕਾਰ, ਕਿਸੇ ਗੱਲ ਨੂੰ ਵਧਾ ਕੇ ਪੇਸ਼ ਕਰਨਾ। ਜਿਵੇਂ ਕਿਸੇ ਦੇ ਖ਼ੂਬਸੂਰਤ ਚਿਹਰੇ ਨੂੰ ਵੇਖ ਕੇ ਕਹਿ ਦੇਣਾ ਕਿ ਇਹ ਤਾਂ ਚੰਨ ਵਰਗਾ ਹੈ। ਜੇ ਵਾਕਈ ਚੰਦ ਵਰਗਾ ਹੈ ਤਾਂ ਘਰ ਵਿਚ ਬੱਤੀ ਨਾ ਜਗਾਈਏ। ਇਹਦੇ ਮੁੱਖੜੇ

ਤੋਂ ਹੀ ਚਾਨਣਾ ਬਣਿਆ ਰਹੇ। ਇਸ ਦੀ ਵਰਤੋਂ ਸ਼ਾਇਰ ਲੋਕ ਆਦਿ ਕਾਲ ਤੋਂ ਕਰਦੇ ਰਹੇ ਹਨ। ਮੈਨੂੰ ਕਹਿਣ ਲੱਗਾ—ਗੁਰੂ ਨਾਨਕ, ਕਵੀ ਵੀ ਹਨ ਤੇ ਕਵੀ ਅਲੰਕਾਰ ਦੀ ਵਰਤੋਂ ਕਰਦੇ ਹਨ। ਮੈਂ ਕਿਹਾ—ਨਹੀਂ, ਇਹ ਸਤਿ-ਬਚਨ ਹਨ, ਇਹ ਅੰਮ੍ਰਿਤਮਈ ਬਚਨ ਹਨ, ਅਤੀ-ਉਪਮਾ ਅਲੰਕਾਰ ਨਹੀਂ।

ਮੈਨੂੰ ਕਹਿਣ ਲੱਗਾ ਕਿ ਮਸਕੀਨ ਜੀ, ਜੇ ਮੈਂ ਤੁਹਾਨੂੰ ਸੁੱਖ ਦਾ ਸਰੂਪ ਦਿਖਾ ਦਿਆਂ, ਅਨੰਦ ਦੀ ਤਸਵੀਰ ਦਿਖਾ ਦਿਆਂ, ਫਿਰ ਤੁਸੀਂ ਕਬੂਲ ਕਰੋਗੇ ਕਿ ਇਹ ਅਤੀ-ਉਪਮਾ ਅਲੰਕਾਰ ਹੈ ? ਮੈਂ ਕਿਹਾ—ਮਿੱਤਰਾ, ਏਥੋਂ ਤਕ ਨੌਬਤ ਨਹੀਂ ਆਏਗੀ। ਉਹ ਚਲਾ ਗਿਆ ਤੇ ਉਹ ਰਾਤ ਮੇਰੀ ਬੜੀ ਬੇਚੈਨੀ ਨਾਲ ਲੰਘੀ। ਮੈਂ ਕਿਹਾ ਕਿ ਪਤਾ ਨਹੀਂ ਕੀ ਦਿਖਾਵੇਗਾ, ਦਿਨ ਭਰ ਮੈਂ ਸੋਚਣ ਵਿਚ ਰਿਹਾ ਕਿ ਮੇਰੇ ਕੋਲੋਂ ਜੇ ਜਵਾਬ ਨਾ ਬਣਿਆ, ਫਿਰ ? ਅਤੇ ਰਾਤ ਨੂੰ ਅੰਦਰੋਂ ਅਰਦਾਸ ਵੀ ਨਿਕਲੀ, 'ਹੇ ਪਾਤਸ਼ਾਹ ! ਤੂੰ ਲੱਜਾ ਰੱਖੀਂ, ਆਪਣੇ ਬਿਰਧ-ਬਾਣੇ ਦੀ। ਬੋਲ ਤੇਰੇ ਨੇ ਅਤੇ ਤੇਰੇ ਬੋਲਾਂ 'ਤੇ ਮੈਂ ਦਾਅਵਾ ਕੀਤਾ ਹੈ ਕਿ ਇਹ ਅਤਿ-ਕਥਨੀ ਨਹੀਂ ਹੈ।'

ਦੂਸਰੇ ਦਿਨ ਉਹ ਗੁਰਦੁਆਰੇ ਆਇਆ ਤੇ ਉਸ ਮਹਾਂਪੁਰਸ਼ ਦੇ ਹੱਥਾਂ ਵਿਚ ਗੁਲਾਬ ਦੇ ਫੁੱਲਾਂ ਦਾ ਖਿੜਿਆ ਹੋਇਆ ਗੁਲਦਸਤਾ ਸੀ। ਭੇਟ ਨਹੀਂ ਕੀਤਾ ਇਸ ਨੇ। ਮੱਥਾ ਟੇਕ ਕੇ ਬੈਠ ਗਿਆ ਤੇ ਗੁਲਦਸਤਾ ਆਪਣੇ ਕੋਲ ਹੀ ਰੱਖਿਆ। ਕਥਾ ਦੀ ਸਮਾਪਤੀ ਤੋਂ ਬਾਅਦ ਮੈਨੂੰ ਕਹਿਣ ਲੱਗਾ—ਮਸਕੀਨ ਜੀ, ਇਹ ਗੁਲਦਸਤਾ ਤੁਹਾਨੂੰ ਦਿਖਾਈ ਦਿੰਦਾ ਹੈ ? ਮੈਂ ਕਿਹਾ—ਦਿਖਾਈ ਦਿੰਦਾ ਹੈ, ਗੁਰੂ ਦੀ ਮਿਹਰ ਹੈ, ਅੱਖਾਂ ਵਿਚ ਜੋਤਿ ਹੈ। ਕਹਿਣ ਲੱਗੇ—ਜੇ ਤੁਹਾਨੂੰ ਇਹ ਫੁੱਲ ਦਿਖਾਈ ਦਿੰਦੇ ਹਨ ਤਾਂ ਫਿਰ ਇਹ ਵੀ ਦਿਖਾਈ ਦੇ ਰਿਹਾ ਹੋਵੇਗਾ ਕਿ ਪੱਤੀ ਪੱਤੀ ਮੁਸਕਰਾ ਰਹੀ ਐ। ਮੈਂ ਕਿਹਾ—ਹਾਂ, ਪੱਤੀ ਪੱਤੀ ਮੁਸਕਰਾ ਰਹੀ ਐ। ਮੈਨੂੰ ਕਹਿਣ ਲੱਗਾ—ਇਤਨੀ ਮਹਿਕ, ਇਤਨਾ ਖੇੜਾ, ਇਤਨਾ ਸੁਹੱਪਣ, ਕੀ ਇਹ ਕਹਿਣਾ ਚੰਗਾ ਲੱਗਦਾ ਹੈ ਕਿ 'ਨਾਨਕ ਦੁਖੀਆ ਸਭੁ ਸੰਸਾਰੁ' ? ਕਮ-ਸਿ-ਕਮ ਇਹ ਬਚਨ ਇਨ੍ਹਾਂ ਫੁੱਲਾਂ 'ਤੇ ਤਾਂ ਪੂਰੇ ਨਹੀਂ ਉਤਰਦੇ। ਇਹ ਨਹੀਂ ਰੋ ਰਹੇ। ਮੈਂ ਕਿਹਾ ਕਿ ਕੱਲ ਤੁਸੀਂ ਵਾਅਦਾ ਕੀਤਾ ਸੀ ਕਿ ਅੱਜ ਮੈਂ ਤੁਹਾਨੂੰ ਖ਼ੁਸ਼ੀ ਦਾ ਰੂਪ ਦਿਖਾਵਾਂਗਾ, ਤੁਸੀਂ ਦਿਖਾਇਆ। ਮੈਂ ਮੰਨਦਾ ਹਾਂ ਕਿ ਇਹ ਖੇੜੇ ਦਾ, ਮਹਿਕ ਦਾ, ਸੁਹੱਪਣ ਦਾ ਮੁਜੱਸਮਾ ਹੈ, ਪਰ ਉਸ ਗੱਲ ਨੂੰ ਹੁਣ 24 ਘੰਟੇ ਹੋ ਗਏ ਹਨ। ਬਸ 12 ਘੰਟਿਆਂ ਵਾਸਤੇ ਇਨ੍ਹਾਂ ਹੀ ਫੁੱਲਾਂ ਨੂੰ ਸਤਿਗੁਰੂ ਦੀ ਹਜ਼ੂਰੀ ਵਿਚ ਇਥੇ ਹੀ ਰੱਖ ਜਾਓ। ਬਾਕੀ ਗੱਲ ਸ਼ਾਮੀਂ ਕਰਾਂਗੇ। ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਉਹਦੀਆਂ ਅੱਖਾਂ ਭਰ ਆਈਆਂ। ਕਹਿੰਦਾ—ਸ਼ਾਮ ਨੂੰ ਤਾਂ ਇਹ ਮੁਰਝਾ ਜਾਣਗੇ! ਮੈਂ ਕਿਹਾ—ਮੁਰਝਾ ਜਾਣਾ ਕੋਈ ਅਸਮਾਨ ਤੋਂ

ਟਪਕੇਗਾ ? ਇਸੇ ਖੇੜੇ ਵਿੱਚੋਂ ਹੀ ਮੁਰਝਾਉਣਾ ਪੈਦਾ ਹੋ ਜਾਵੇਗਾ। ਇਸੇ ਹਾਸੇ ਵਿੱਚੋਂ ਹੀ ਜਨਮ ਲਵੇਗਾ। ਇਸੇ ਸੁਹੱਪਣ 'ਚ ਕਰੂਪਤਾ ਪੈਦਾ ਹੋਵੇਗੀ।

*ਫ਼ੂਲ ਖਿਲਤਾ ਹੈ ਮੁਰਝਾਨੇ ਕਾ ਤਖ਼ੱਈਅਲ ਲੇਕਰ,*
*ਜਿਸੇ ਹੰਸਤਾ ਹੂਆ ਪਾਓਗੇ ਵੁਹ ਪਰੇਸ਼ਾਂ ਹੋਗਾ।*

ਧੰਨ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਅਧਿਐਨ ਕਰਦਿਆਂ ਪਤਾ ਚੱਲਦਾ ਹੈ ਰੋਣੇ ਬੜੇ ਗਹਿਰੇ ਨੇ, ਹਾਸੇ ਉਤਲੇ ਨੇ, ਥੋਥੇ ਨੇ। ਗ਼ਮ ਬੜੇ ਗਹਿਰੇ ਨੇ, ਦੁੱਖ ਬੜੇ ਡੂੰਘੇ ਨੇ, ਖ਼ੁਸ਼ੀਆਂ ਥੋਥੀਆਂ ਨੇ। ਕੋਈ ਮਨੁੱਖ ਹੱਸ ਰਿਹਾ ਹੋਵੇ ਤਾਂ ਉਹਨੂੰ ਇਤਨਾ ਹੀ ਕਹਿ ਦਿਓ, 'ਨਾ ਹੱਸ' ਤਾਂ ਹਾਸਾ ਬੰਦ ਹੋ ਜਾਂਦਾ ਹੈ, ਪਰ ਕੋਈ ਰੋ ਰਿਹਾ ਹੋਵੇ, ਕਿਸੇ ਅਜ਼ੀਜ਼ ਦੇ ਅਕਾਰਣ ਵਿਛੋੜੇ ਵਿਚ, ਦਸ ਬੰਦੇ ਉਸ ਨੂੰ ਚੁੱਪ ਕਰਾਉਂਦੇ ਹਨ, ਨਾ ਰੋ, ਨਾ ਰੋ, ਰੋਣਾ ਇਕਦਮ ਬੰਦ ਨਹੀਂ ਹੁੰਦਾ। ਵਕਤ ਲੱਗਦਾ ਹੈ, ਸਮਾਂ ਲੱਗਦਾ ਹੈ। ਇਥੋਂ ਇਕ ਗੱਲ ਸਪੱਸ਼ਟ ਹੋ ਗਈ ਕਿ ਹਾਸਾ ਗਹਿਰਾ ਨਹੀਂ ਹੈ, ਰੋਣਾ ਬਹੁਤ ਗਹਿਰਾ ਹੈ। ਸੋ, ਜਦ ਦੁੱਖ ਬੜੇ ਗਹਿਰੇ ਨੇ ਤੇ ਹਰ ਬਸ਼ਰ ਦੁਖੀ ਹੈ ਤਾਂ ਹਰ ਬਸ਼ਰ ਸੁਆਲੀ ਹੈ।

ਗੁਰੂ ਨਾਨਕ ਜੀ ਨੂੰ ਸਭ ਲੋਕ ਸੁਆਲੀ ਹੋ ਕੇ ਮਿਲੇ ਹਨ। ਚਾਹੇ ਉਹ ਮੱਕੇ ਦੇ ਇਮਾਮ ਸਨ, ਬਨਾਰਸ ਦੇ ਬ੍ਰਾਹਮਣ ਸਨ ਤੇ ਚਾਹੇ ਸਦੀਆਂ ਤੋਂ ਤਪ ਕਰ ਰਹੇ ਸਿੱਧ ਪੀਰ ਸਨ ਤੇ ਚਾਹੇ ਬਾਬਰ ਵਰਗੇ ਹਾਕਮ। ਸਾਗਰ ਨੂੰ ਪਾਰ ਕਰਨ ਵਾਸਤੇ ਕੁਝ ਵਸੀਲੇ ਚਾਹੀਦੇ ਹਨ ਤੇ ਸੰਸਾਰ ਨੂੰ ਪਾਰ ਕਰਨ ਵਾਸਤੇ ਵੀ ਕੁਝ ਸਹਾਇਤਾ, ਕੋਈ ਵਸੀਲਾ ਚਾਹੀਦਾ ਹੈ। ਕਹਿੰਦੇ ਹਨ ਕਿ ਸੰਸਾਰ ਦੇ ਉਰਾਰਲੇ ਕੰਢੇ 'ਤੇ ਜੋ ਖੜ੍ਹਾ ਹੈ ਤੇ ਪਾਰਲਾ ਕੰਢਾ ਉਹਨੂੰ ਦਿਖਾਈ ਦੇਵੇ, ਉਹਨੂੰ ਕਹਿੰਦੇ ਹਨ—ਪਾਰਦਰਸ਼ੀ। ਬੈਠਾ ਪਰਿਵਾਰ ਵਿਚ ਹੈ, ਪਰ ਨਿਰੰਕਾਰ ਦੇ ਮਿਲਨ ਦੀ ਤੜਪ ਹੈ ਅੰਦਰ। ਬੈਠਾ ਤਾਂ ਧਨ-ਸੰਪਦਾ 'ਚ ਹੈ, ਪਰ ਧਰਮ ਦੀ ਪਿਆਸ ਅੰਦਰ ਹੈ। ਬੈਠਾ ਤਾਂ ਪਦਾਰਥਾਂ ਵਿਚ ਹੈ, ਪਰ ਪਰਮਾਤਮਾ ਦੀ ਖਿੱਚ ਹੈ। ਪਾਰਗ੍ਰਾਮੀ ਉਹ ਹੈ, ਜੋ ਲੰਘ ਕੇ ਪਾਰ ਜਾ ਵੱਸਿਆ।

ਚਰਪਟ ਦਾ ਪ੍ਰਸ਼ਨ :

**ਦੁਨੀਆ ਸਾਗਰੁ ਦੁਤਰੁ ਕਹੀਐ ਕਿਉ ਕਰਿ ਪਾਈਐ ਪਾਰੋ ॥**
**ਚਰਪਟੁ ਬੋਲੈ ਅਉਧੂ ਨਾਨਕ ਦੇਹੁ ਸਚਾ ਬੀਚਾਰੋ ॥**

*(ਰਾਮਕਲੀ ਮ: ੧, ਸਿਧ ਗੋਸਟਿ, ਪੰਨਾ 938)*

ਸੰਸਾਰ ਵਿਚ ਇਹ ਸਵਾਲ ਹਰ ਇਕ ਬਸ਼ਰ ਦਾ ਹੈ। ਜਗਤ-ਗੁਰੂ ਬਾਬਾ ਪਹਿਲੇ ਤਾਂ ਇਹ ਜਵਾਬ ਦਿੰਦੇ ਹਨ :

**ਆਪੇ ਆਖੈ ਆਪੇ ਸਮਝੈ ਤਿਸੁ ਕਿਆ ਉਤਰੁ ਦੀਜੈ ॥**
**ਸਾਚੁ ਕਹਹੁ ਤੁਮ ਪਾਰਗਰਾਮੀ ਤੁਝੁ ਕਿਆ ਬੈਸਣੁ ਦੀਜੈ ॥੪॥**

*(ਰਾਮਕਲੀ ਮ: ੧, ਸਿਧ ਗੋਸਟਿ, ਪੰਨਾ 938)*

ਪਾਤਸ਼ਾਹ ਕਹਿੰਦੇ ਹਨ ਕਿ ਐ ਚਰਪਟ! ਤੂੰ ਤਾਂ ਪਾਰਗ੍ਰਾਮੀ ਐਂ, ਤੂੰ ਤਾਂ ਪਹੁੰਚਿਆ ਪੁਰਸ਼ ਐਂ, ਤੂੰ ਤਾਂ ਸਿੱਧ ਐਂ, ਤੂੰ ਤਾਂ ਗੋਰਖ ਦਾ ਸਭ ਤੋਂ ਵੱਡਾ ਚੇਲਾ ਐਂ। ਸਾਰਾ ਦੇਸ਼ ਤੇਰੇ ਕਦਮਾਂ 'ਤੇ ਮੱਥਾ ਟੇਕਦਾ ਹੈ, ਤੇਰੀ ਪਰਿਕਰਮਾ ਕਰਦਾ ਹੈ, ਤੂੰ ਤਾਂ ਯੋਗੀ ਐਂ, ਤੂੰ ਤਾਂ ਨਾਥ ਐਂ। ਤੂੰ ਤੇ ਆਪ ਪਾਰਗ੍ਰਾਮੀ ਐਂ, ਤੂੰ ਕਿਉਂ ਪੁੱਛਦਾ ਹੈਂ ਕਿ ਸੰਸਾਰ ਕਿਵੇਂ ਪਾਰ ਕਰੀਏ?

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇਹ ਖ਼ੂਬੀ ਐ ਕਿ ਕਿਸੇ ਨੂੰ ਛੁਟਿਆ ਕੇ, ਕਿਸੇ ਨੂੰ ਨੀਵਾਂ ਸਾਬਤ ਕਰ ਕੇ ਉਹਨੂੰ ਜਵਾਬ ਨਹੀਂ ਦਿੰਦੇ। ਇਸ ਢੰਗ ਨਾਲ ਜਵਾਬ ਦਿੰਦੇ ਨੇ ਕਿ ਅਗਲੇ ਦਾ ਸਨਮਾਨ ਬਣਿਆ ਰਹੇ, ਅਗਲੇ ਦੀ ਇੱਜ਼ਤ ਬਣੀ ਰਹੇ, ਅਗਲੇ ਦੀ ਮਹਾਨਤਾ ਬਣੀ ਰਹੇ। ਚਰਪਟ ਨੇ ਹੱਥ ਜੋੜ ਕੇ ਇਹ ਗੱਲ ਤਸਲੀਮ ਕਰ ਲਈ, ਚਰਪਟ ਬੋਲਦਾ ਹੈ:

**ਸੁਣਿ ਸੁਆਮੀ ਅਰਦਾਸਿ ਹਮਾਰੀ ਪੂਛਉ ਸਾਚੁ ਬੀਚਾਰੋ ॥**
**ਰੋਸੁ ਨ ਕੀਜੈ ਉਤਰੁ ਦੀਜੈ ਕਿਉ ਪਾਈਐ ਗੁਰ ਦੁਆਰੋ ॥**

*(ਰਾਮਕਲੀ ਮ: ੧, ਸਿਧ ਗੋਸਟਿ, ਪੰਨਾ 938)*

ਅਰਦਾਸ ਹੈ ਸਾਡੀ, ਜੋਦੜੀ ਹੈ, ਐ ਗੁਰੂ ਨਾਨਕ ਜੀ, ਤੁਸੀਂ ਰੋਸ ਨਾ ਕਰੋ, ਅਸੀਂ ਸੱਚ ਕਹਿ ਰਹੇ ਹਾਂ, ਪਾਰਗ੍ਰਾਮੀ ਨਹੀਂ ਹਾਂ, ਪਾਰਦਰਸ਼ੀ ਹਾਂ। ਪਰ ਜਾਣ ਦੀ ਖਿੱਚ ਐ। ਕਹਿੰਦੇ ਨੇ ਕਿ ਹਜ਼ਾਰਾਂ ਵਿੱਚੋਂ ਕਿਤੇ ਇਕ ਦੋ ਮਨੁੱਖਾਂ ਦੇ ਅੰਦਰ ਹੀ ਪਾਰਦਰਸ਼ੀ ਵਾਲੀ ਭਾਵਨਾ ਹੁੰਦੀ ਹੈ ਤੇ ਲੱਖਾਂ 'ਚੋਂ ਕੋਈ ਇਕ ਹੀ ਪਹੁੰਚਦਾ ਹੈ, ਬਾਕੀ ਤਾਂ ਸਭ ਉਰਾਰ ਹੁੰਦੇ ਨੇ ਅਤੇ ਉਰਾਰ ਵਿਚ ਹੀ ਮਸਤ ਹਨ। ਪਰਿਵਾਰ ਵਿਚ ਜਿਊ ਰਹੇ ਹਨ, ਭੁੱਲ ਕੇ ਵੀ ਕਦੀ ਨਿਰੰਕਾਰ ਯਾਦ ਨਹੀਂ ਆਉਂਦਾ। ਪਦਾਰਥਾਂ ਵਿਚ ਹੀ ਜਿਊ ਰਹੇ ਹਨ, ਪਰਮਾਤਮਾ ਕੀ ਹੁੰਦਾ ਹੈ, ਇਹਦਾ ਕੋਈ ਬੋਧ ਹੀ ਨਹੀਂ। ਬੈਠੇ ਨੇ ਬਾਜ਼ਾਰ ਵਿਚ, ਕਰਤਾਰ ਨੂੰ ਭੁਲਾ ਕੇ, ਕੋਈ ਖ਼ਿਆਲ ਹੀ ਨਹੀਂ। ਉਰਾਰ ਹੀ ਠੀਕ ਹੈ, ਕੀ ਕਰਨਾ ਹੈ ਪਾਰ ਜਾ ਕੇ?

ਸਾਗਰ ਵਿਚ ਲਹਿਰਾਂ ਹਨ, ਸੰਸਾਰ ਵਿਚ ਸਮੱਸਿਆਵਾਂ ਹਨ। ਸਾਗਰ ਵਿਚ ਕਦੀ-ਕਦਾਈਂ ਤੂਫ਼ਾਨ ਆਉਣ ਨਾਲ ਇਕ-ਅੱਧ ਬੇੜੀ ਡੁੱਬ ਜਾਂਦੀ ਏ ਤੇ ਸੰਸਾਰ ਭਰ ਦੀਆਂ ਅਖ਼ਬਾਰਾਂ ਦੀ ਖ਼ਬਰ ਬਣ ਜਾਂਦੀ ਏ। ਸੰਸਾਰ ਅੰਦਰ ਕਿਤੇ ਇਕ ਅੱਧ (ਜ਼ਿੰਦਗੀ ਦੀ) ਬੇੜੀ ਪਾਰ ਲੱਗਦੀ ਏ, ਬਾਕੀ ਤਾਂ ਸਾਰੀਆਂ ਹੀ ਡੁੱਬ ਜਾਂਦੀਆਂ ਹਨ। ਸਾਰੇ ਡੁੱਬਦੇ ਹਨ ਅਤੇ ਹਰ ਰੋਜ਼ ਡੁੱਬਦੇ ਹਨ। ਜਿਹੜਾ ਕੰਮ ਰੋਜ਼ ਹੋਵੇ, ਉਹ ਅਖ਼ਬਾਰਾਂ ਦੀ ਖ਼ਬਰ ਨਹੀਂ ਬਣਦਾ। ਜਿਹੜਾ ਕੰਮ ਰੋਜ਼ ਹੋਵੇ, ਉਸ ਨੂੰ ਪੜ੍ਹਨ ਤੇ ਸੁਣਨ ਦੀ ਕਸ਼ਿਸ਼ ਵੀ ਨਹੀਂ ਰਹਿੰਦੀ, ਪਈ ਇਹ ਤਾਂ ਹੁੰਦਾ ਹੀ ਰਹਿੰਦਾ ਹੈ। ਚਰਪਟ ਹੱਥ ਜੋੜ ਕੇ ਬਾਬੇ ਅੱਗੇ ਖੜ੍ਹਾ ਹੋ ਗਿਆ। ਧੰਨ ਗੁਰੂ ਨਾਨਕ ਦੇਵ ਜੀ ਨੇ ਜਿਸ ਢੰਗ ਦਾ ਜਵਾਬ ਦਿੱਤਾ, ਉਹ 'ਸਿਧ

ਗੋਸਟਿ' ਬਾਣੀ ਵਿਚ ਹੈ। ਇਹ ਰਾਮਕਲੀ ਰਾਗ ਦੀ ਸਾਰੀ ਬਾਣੀ ਸਵਾਲ-ਜਵਾਬ ਵਿਚ ਹੈ। ਇਸੇ ਸਵਾਲ ਦੇ ਥੱਲੇ ਜਵਾਬ ਲਿਖ ਦਿੱਤਾ। ਐ ਚਰਪਟ:

**ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥**
**ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥**
**ਰਹਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ॥**
**ਅਗਮੁ ਅਗੋਚਰੁ ਦੇਖਿ ਦਿਖਾਏ ਨਾਨਕੁ ਤਾ ਕਾ ਦਾਸੋ॥੫॥**

*(ਰਾਮਕਲੀ ਮ: ੧, ਸਿਧ ਗੋਸਟਿ, ਪੰਨਾ 938)*

ਦੋ ਤਸ਼ਬੀਹਾਂ ਦਿੱਤੀਆਂ ਨੇ ਮੇਰੇ ਪਾਤਸ਼ਾਹ ਨੇ। ਜਿਸ ਤਰ੍ਹਾਂ ਪਾਣੀ ਵਿੱਚੋਂ ਕਮਲ ਪੈਦਾ ਹੁੰਦਾ ਹੈ, ਉਹਦੀਆਂ ਜੜ੍ਹਾਂ ਪਾਣੀ ਵਿਚ ਹਨ, ਲੇਕਿਨ ਕਮਲ ਪਾਣੀ ਵਿਚ ਡੁੱਬਦਾ ਨਹੀਂ। ਬੁਨਿਆਦ ਤਾਂ ਪਾਣੀ ਵਿਚ ਹੈ, ਜੰਮਿਆ ਤਾਂ ਪਾਣੀ ਵਿਚ ਹੈ। ਮਨੁੱਖ ਦੀ ਦਸ਼ਾ ਇਸ ਤੋਂ ਉਲਟ ਹੈ। ਇਹ ਧੰਨ ਗੁਰੂ ਅਰਜਨ ਦੇਵ ਜੀ ਨੇ ਫੁਨਹੇ ਛੰਦ ਵਿਚ ਬੜੇ ਸੋਹਣੇ ਢੰਗ ਨਾਲ ਬਿਆਨ ਕੀਤਾ ਹੈ:

**ਪੰਕਜ ਫਾਥੇ ਪੰਕ ਮਹਾ ਮਦ ਗੁੰਫਿਆ॥**
**ਅੰਗ ਸੰਗ ਉਰਝਾਇ ਬਿਸਰਤੇ ਸੁੰਫਿਆ॥**

*(ਫੁਨਹੇ ਮ: ੫, ਪੰਨਾ 1362)*

ਪੰਕਜ ਚਿੱਕੜ ਨੂੰ ਕਹਿੰਦੇ ਹਨ, ਪੰਕ ਕਮਲ ਨੂੰ ਕਹਿੰਦੇ ਨੇ। ਗੁਰੂ ਜੀ ਕਹਿੰਦੇ ਹਨ ਕਿ ਐ ਕਮਲ! ਪੈਦਾ ਤਾਂ ਤੂੰ ਚਿੱਕੜ ਵਿੱਚੋਂ ਹੋਇਆ ਹੈਂ। ਤੇਰੀਆਂ ਜੜ੍ਹਾਂ ਚਿੱਕੜ ਵਿਚ ਹਨ, ਪਰ ਬਦਕਿਸਮਤੀ ਕਿ ਤੂੰ ਖ਼ੁਦ ਵੀ ਚਿੱਕੜ ਵਿਚ ਚਲਾ ਗਿਆ ਹੈਂ। ਤੂੰ ਤਾਂ ਪਾਣੀ ਤੋਂ ਵੀ ਉੱਚਾ ਉਠਣਾ ਸੀ। ਤੂੰ ਤਾਂ ਚਿੱਕੜ ਵਿਚ ਹੀ ਲੀਨ ਹੋ ਗਿਆ। ਇਸ ਤਨ ਦਾ ਜਨਮ ਵਾਸ਼ਨਾ ਤੋਂ ਹੁੰਦਾ ਹੈ, ਕਾਮ ਤੋਂ ਹੁੰਦਾ ਹੈ, ਅਗਰ ਜੀਵਨ ਭਰ ਕਾਮ ਵਿਚ ਹੀ ਰਿਹਾ ਤਾਂ ਚਿੱਕੜ ਵਿੱਚੋਂ ਪੈਦਾ ਹੋਇਆ ਤੇ ਚਿੱਕੜ ਵਿਚ ਹੀ ਫਸ ਕੇ ਰਹਿ ਗਿਆ। ਤੂੰ ਉਪਰ ਉੱਠ, ਜੋ ਉਪਰ ਉਠਦਾ ਹੈ, ਉਸੇ ਨੂੰ ਹੀ ਸੰਤ ਕਹਿੰਦੇ ਹਨ, ਉਸੇ ਨੂੰ ਹੀ ਗੁਰਮੁਖ ਕਹਿੰਦੇ ਹਨ।

ਸਾਡੇ ਦੇਸ਼ ਵਿਚ ਕਮਲ ਧਰਮ ਦਾ ਪ੍ਰਤੀਕ ਹੈ। ਜਿਤਨੇ ਧਾਰਮਿਕ ਮੰਦਰ ਹਨ, ਉਨ੍ਹਾਂ ਦੇ ਗੁੰਬਦ ਕਮਲ ਦੇ ਫੁੱਲ ਜੈਸੇ ਬਣਾਏ ਜਾਂਦੇ ਹਨ। ਥਾਈਲੈਂਡ ਵਿਚ ਜਦ ਭਿਖਸ਼ੂ ਸਵੇਰੇ ਭਿਖਸ਼ਾ ਲੈਣ ਚੱਲਦੇ ਹਨ ਤਾਂ ਉਨ੍ਹਾਂ ਦੇ ਹੱਥ ਵਿਚ ਕਮਲ ਦਾ ਫੁੱਲ ਹੁੰਦਾ ਹੈ, ਤਾਂ ਕਿ ਹਰ ਵਕਤ ਯਾਦ ਬਣੀ ਰਹੇ ਇਸ ਫੁੱਲ ਤੋਂ ਕਿ ਇਹ ਡੁੱਬਦਾ ਨਹੀਂ ਹੈ। ਮਨੁੱਖ.ਡੁੱਬ ਜਾਂਦਾ ਹੈ। ਘਰ ਵਿਚ ਧਨ ਵਧਣਾ ਸ਼ੁਰੂ ਹੋ ਗਿਆ, ਮਨੁੱਖ ਡੁੱਬਣਾ ਸ਼ੁਰੂ ਹੋ ਗਿਆ। ਘਰ ਵਿਚ ਧਨ ਜ਼ਿਆਦਾ ਆ ਗਿਆ ਤਾਂ ਗੁਟਕੇ ਘਰੋਂ ਨਿਕਲ ਗਏ। ਹੁਣ ਗੰਦੇ ਮੈਗਜ਼ੀਨ ਘਰ ਵਿਚ

ਆ ਗਏ। ਪਦਾਰਥ ਘਰ ਵਿਚ ਬਹੁਤ ਜ਼ਿਆਦਾ ਆ ਗਏ, ਹੁਣ ਰਹਿਤ-ਬਹਿਤ ਘਰ 'ਚੋਂ ਨਿਕਲ ਗਈ। ਪ੍ਰਭੁਤਾ ਤੇ ਸੱਤਾ ਘਰ ਵਿਚ ਬਹੁਤ ਜ਼ਿਆਦਾ ਆ ਗਈ, ਹੁਣ ਗੁਰੂ ਦੀ ਰਹਿਤ-ਬਹਿਤ ਨੂੰ ਤਨ 'ਤੇ ਰੱਖਣਾ ਹੀ ਔਖਾ ਹੋ ਗਿਆ। ਇਸ ਸਭ ਕਾਸੇ ਨੂੰ ਘਰ 'ਚੋਂ ਕੱਢ ਦਿੱਤਾ। ਇਹ ਤਾਂ ਡੁੱਬ ਗਏ। ਇਹ ਗ਼ਰਕ ਹੋ ਗਏ। ਜੀਵਨ ਦਾ ਕੁਝ ਹਿੱਸਾ ਤਾਂ ਰਾਮ ਵਿਚ ਹੈ, ਪਰ ਇਹ ਮਰਨ ਸਮੇਂ ਤਕ ਮਨੁੱਖ ਰਾਮ ਦਾ ਰੂਪ ਹੋ ਜਾਏ, ਬਾਕੀ ਦੀ ਸਾਰੀ ਸਿੱਖਿਆ ਇਹੋ ਗੱਲ ਸਮਝਾਉਂਦੀ ਹੈ। ਧੰਨ ਗੁਰੂ ਨਾਨਕ ਦੇਵ ਜੀ ਸਮਝਾ ਰਹੇ ਨੇ, ਚਰਪਟ ਨਾਥ ਨੂੰ:

**ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥**

ਜੈਸੇ ਮੁਰਗ਼ਾਬੀ ਨਹੀਂ ਭਿੱਜਦੀ। ਨੈ ਸਾਣੇ, ਨਹੀਂ ਭਿੱਜਦੀ। 'ਨੈ ਸਾਣੇ' ਮਾਰਵਾੜੀ ਭਾਸ਼ਾ ਦਾ ਸ਼ਬਦ ਹੈ। ਰਾਜਸਥਾਨ ਵਿਚ ਜੇ ਬੰਦਾ ਬਾਰਸ਼ ਨਾਲ ਭਿੱਜ ਜਾਏ ਤਾਂ ਕਹਿੰਦੇ ਹਨ—ਤੁਸੀਂ ਸਾਣੇ ਗਏ ਹੋ।

ਗੁਰੂ ਗ੍ਰੰਥ ਸਾਹਿਬ ਵਿਚ ਠੇਠ ਮਾਰਵਾੜੀ ਦੇ ਸ਼ਬਦ ਵੀ ਹਨ। ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਇਹ ਸ਼ਬਦ:

**ਗਰਬਿ ਗਹਿਲੜੋ ਮੂੜੜੋ ਹੀਓ ਰੇ॥**
**ਹੀਓ ਮਹਰਾਜ ਰੀ ਮਾਇਓ॥**
**ਡੀਹਰ ਨਿਆਈ ਮੋਹਿ ਫਾਕਿਓ ਰੇ॥ਰਹਾਉ॥**
**ਘਣੋ ਘਣੋ ਘਣੋ ਸਦ ਲੋੜੈ ਬਿਨੁ ਲਹਣੇ ਕੈਠੈ ਪਾਇਓ ਰੇ॥**

*(ਟੋਡੀ ਮ: ੫, ਪੰਨਾ 715)*

ਇਹ ਠੇਠ ਮਾਰਵਾੜੀ ਬੋਲੀ ਦਾ ਸ਼ਬਦ ਹੈ। ਸਾਰੇ ਦੇਸ਼ ਦੀਆਂ ਭਾਸ਼ਾਵਾਂ ਗੁਰੂ ਗ੍ਰੰਥ ਸਾਹਿਬ ਵਿਚ ਹਨ। ਕੁਝ ਵਿਦੇਸ਼ੀ ਭਾਸ਼ਾਵਾਂ ਵੀ ਹਨ, ਜਿਵੇਂ ਅਰਬੀ, ਫ਼ਾਰਸੀ। ਸੰਸਕ੍ਰਿਤ ਹੈ, ਮਰਾਠੀ ਹੈ, ਹਿੰਦੀ ਹੈ, ਬ੍ਰਿਜ ਹੈ। ਹਰ ਪ੍ਰਾਂਤ ਦੀ ਭਾਸ਼ਾ ਦੀ ਝਲਕ ਤੁਹਾਨੂੰ ਗੁਰੂ ਗ੍ਰੰਥ ਸਾਹਿਬ ਵਿੱਚੋਂ ਮਿਲੇਗੀ। ਇਸੇ ਵਾਸਤੇ ਕਿਸੇ ਇਕ ਭਾਸ਼ਾ ਦਾ ਪੰਡਤ, ਕਿਸੇ ਇਕ ਭਾਸ਼ਾ ਦਾ ਗਿਆਨੀ, ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਤਰਜਮਾ ਨਹੀਂ ਕਰ ਸਕਦਾ। ਦੇਸ਼ ਦੀਆਂ ਤੇ ਕੁਝ ਵਿਦੇਸ਼ ਦੀਆਂ ਭਾਸ਼ਾਵਾਂ 'ਤੇ ਅਬੂਰ ਹੋਵੇ ਤਾਂ ਇਹਦੇ ਅਰਥ ਕਰ ਸਕਦਾ ਹੈ। ਇਹ ਕੋਈ ਬੱਚਿਆਂ ਦੀ ਖੇਡ ਨਹੀਂ। ਗੁਰੂ ਨਾਨਕ ਜੀ ਨੇ ਆਪਣਾ ਜਿਗਰਾ ਖੁੱਲ੍ਹਾ ਰੱਖਿਆ ਹੈ। ਹਰ ਵਿਅਕਤੀ ਪਰਮਾਤਮਾ ਤੋਂ ਆਇਆ ਹੈ ਤੇ ਭਾਸ਼ਾ ਦੇ ਸੰਸਕਾਰ ਵੀ ਪਰਮਾਤਮਾ ਤੋਂ ਆਏ ਨੇ, ਹਰ ਮਨੁੱਖ ਮੈਨੂੰ ਪਿਆਰਾ ਹੈ ਅਤੇ ਹਰ ਭਾਸ਼ਾ ਨਾਲ ਮੈਨੂੰ ਪਿਆਰ ਹੈ। ਗੁਰੂ ਨਾਨਕ ਜੀ ਹਰ ਭਾਸ਼ਾ ਵਿਚ ਬੋਲੇ ਹਨ। ਬਹੁਤ ਸ਼ਬਦ ਸਿੰਧੀ ਦੇ ਹਨ:

**ਤੂ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ ॥**

*(ਮਾਰੂ ਵਾਰ ਮ: ੫ ਡਖਣੇ, ਪੰਨਾ 1094)*

'ਚਉ' ਸ਼ਬਦ ਸਿੰਧੀ ਭਾਸ਼ਾ ਦਾ ਹੈ। ਇਸ ਵਿਚ ਕਸ਼ਮੀਰ ਦੀ ਬੋਲੀ ਵੀ ਹੈ :

**ਗਛੇਣ ਨੈਣ ਭਾਰੇਣ ਨਾਨਕ ਬਿਨਾ ਸਾਧੂ ਨ ਸਿਧ੍ਯਤੇ ॥**

*(ਮ: ੫, ਗਾਥਾ, ਪੰਨਾ 1360)*

ਗਛੇਣ—ਚੱਲਣ ਨੂੰ ਗੱਛਣਾ ਕਹਿੰਦੇ ਹਨ, ਕਸ਼ਮੀਰੀ ਭਾਸ਼ਾ ਵਿਚ।

ਸਾਹਿਬ ਕਹਿੰਦੇ ਹਨ ਕਿ ਜੈਸੇ ਮੁਰਗ਼ਾਬੀ ਡੁੱਬਦੀ ਨਹੀਂ, ਰਿਜ਼ਕ ਦੀ ਤਲਾਸ਼ ਵਿਚ ਗਹਿਰੀ ਚਲੀ ਜਾਂਦੀ ਐ ਪਾਣੀ ਵਿਚ, ਭਿੱਜਦੀ ਨਹੀਂ। ਅਗਰ ਭਿੱਜ ਜਾਏ ਤਾਂ ਡੁੱਬ ਜਾਏਗੀ। ਕੁਝ ਦਿਨ ਮਨੁੱਖ ਰਿਜ਼ਕ ਦੀ ਤਲਾਸ਼ ਵਿਚ ਬਹੁਤ ਮਸਰੂਫ਼ ਰਿਹਾ, ਸਤਿਸੰਗ ਨਹੀਂ ਕਰ ਸਕਿਆ, ਬਹੁਤੀ ਭੱਜ-ਦੌੜ ਰਹੀ। ਕੁਝ ਦਿਨ ਅੰਮ੍ਰਿਤ ਵੇਲੇ ਨਹੀਂ ਉਠ ਸਕਿਆ, ਲੇਕਿਨ ਇਸ ਭੱਜ-ਦੌੜ ਦੇ ਵਿਚ ਇਹ ਭ੍ਰਿਸ਼ਟ ਨਹੀਂ ਹੋਇਆ। ਇਹ ਬੇਈਮਾਨ ਨਹੀਂ ਹੋਇਆ, ਇਹ ਦੁਰਾਚਾਰੀ ਨਹੀਂ ਹੋਇਆ, ਇਹ ਕ੍ਰੋਧੀ ਨਹੀਂ ਹੋਇਆ।

ਪਰ ਚਰਪਟ ਨੇ ਹੱਥ ਖੜੇ ਕਰ ਦਿੱਤੇ। ਮਹਾਰਾਜ ਇਹ ਤਾਂ ਸਾਨੂੰ ਵੀ ਪਤਾ ਹੈ। ਦੇਸ਼ ਦਾ ਹਰ ਸੰਤ ਕਹਿੰਦਾ ਰਿਹੈ ਕਮਲ ਦੀ ਤਰ੍ਹਾਂ ਰਹੋ, ਪਰ ਕਿਸ ਤਰ੍ਹਾਂ ਰਹੀਏ ? ਧੰਨ ਗੁਰੂ ਨਾਨਕ ਦੇਵ ਜੀ ਦੱਸਦੇ ਹਨ :

**ਰਹਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ ॥**
**ਅਗਮੁ ਅਗੋਚਰੁ ਦੇਖਿ ਦਿਖਾਏ ਨਾਨਕੁ ਤਾ ਕਾ ਦਾਸੋ ॥**

ਸਾਹਿਬ ਕਹਿੰਦੇ ਹਨ, "ਆਸਾ ਮਾਹਿ ਨਿਰਾਸੋ," ਜਿਊਂਦੇ-ਜਾਗਦੇ ਮਨੁੱਖ ਦੀ ਕੀ ਨਿਸ਼ਾਨੀ ਹੈ, ਸੁਆਸ ਚੱਲਦੇ ਨੇ ਤੇ ਸੁਆਸਾਂ ਵਿਚ ਇੱਛਾਵਾਂ ਚੱਲਦੀਆਂ ਨੇ। ਇਸੇ ਵਾਸਤੇ ਕਹਿੰਦੇ ਨੇ—ਜਬ ਲਗ ਸੁਆਸ ਤਬ ਲਗ ਆਸ। ਇਹ ਦੋਵੇਂ ਇਕੱਠੇ ਹੀ ਰਹਿੰਦੇ ਹਨ। ਸਤਿਗੁਰੂ ਕਹਿੰਦੇ ਹਨ ਕਿ ਜੇ ਕੋਈ ਆਸਾ ਤੇਰੀ ਪੂਰੀ ਹੋ ਗਈ ਏ ਤਾਂ ਤੂੰ ਸਮਝ ਲਈਂ ਕਿ ਪਰਮਾਤਮਾ ਦੀ ਇੱਛਾ ਵੀ ਇਹੀ ਸੀ ਤੇ ਇਸੇ ਵਾਸਤੇ ਪੂਰੀ ਹੋਈ ਹੈ, ਨਹੀਂ ਤਾਂ ਨਹੀਂ ਹੋਣੀ ਸੀ। ਅਗਰ ਕੋਈ ਇੱਛਾ ਤੇਰੀ ਪੂਰੀ ਨਹੀਂ ਹੋਈ ਤਾਂ ਸਮਝ ਲੈਣਾ ਪਰਮਾਤਮਾ ਦੀ ਇੱਛਾ ਕੋਈ ਹੋਰ ਹੈ, ਤੂੰ ਉਸ ਦੀ ਰਜ਼ਾ ਵਿਚ ਰਾਜ਼ੀ ਹੋ ਜਾ। ਆਸਾ ਵਿਚ ਨਿਰਾਸ਼ ਹੋ ਕੇ ਰਹਿ। ਖ਼ਾਹਿਸ਼ ਕਰਨੀ ਕੋਈ ਪਾਪ ਨਹੀਂ ਹੈ, ਪਰ ਖ਼ਾਹਿਸ਼ ਪੂਰੀ ਨਹੀਂ ਹੋਈ ਤਾਂ ਰੋਸ ਕਰਨਾ, ਇਹ ਗੁਨਾਹ ਹੈ। ਗਿਲਾ ਕਰਨਾ ਗੁਨਾਹ ਹੈ।

ਹੁਣ ਸੁਆਲ ਪੈਦਾ ਹੁੰਦਾ ਹੈ ਕਿ ਆਖ਼ਰ ਕੀ ਏ ਪਰਮਾਤਮਾ ਦੀ ਇੱਛਾ ? ਇੱਛਾ ਦਾ ਵੀ ਪਤਾ ਚਲੇ, ਆਖ਼ਰ ਉਹ ਕੀ ਚਾਹੁੰਦਾ ਹੈ ? ਧੰਨ ਗੁਰੂ ਅਰਜਨ ਦੇਵ ਜੀ ਦੱਸਦੇ ਹਨ ਕਿ ਪਰਮਾਤਮਾ ਦੀ ਇੱਛਾ ਕੀ ਹੈ :

**ਜੋ ਹੋਆ ਹੋਵਤ ਸੋ ਜਾਨੈ॥**

**ਪ੍ਰਭ ਅਪਨੇ ਕਾ ਹੁਕਮੁ ਪਛਾਨੈ॥** *(ਗਉੜੀ ਸੁਖਮਨੀ ਮ: ੫, ਪੰਨਾ 286)*

ਜੋ ਹੋ ਗਿਆ, ਹੋਣਾ ਹੀ ਸੀ। ਇਹੀ ਪਰਮਾਤਮਾ ਦੀ ਰਜ਼ਾ ਹੈ। ਦਿਨ ਹੋਇਆ ਹੈ ਹੋਣਾ ਹੀ ਸੀ, ਰਾਤ ਹੋਈ ਐ ਹੋਣੀ ਹੀ ਸੀ, ਉਸ ਦਾ ਹੁਕਮ! ਜਨਮ ਹੋਇਆ ਹੈ, ਹੋਣਾ ਹੀ ਸੀ, ਉਸਦਾ ਹੁਕਮ। ਮਰਨ ਹੋਇਆ ਹੈ, ਹੋਣਾ ਹੀ ਸੀ, ਉਸ ਦੀ ਰਜ਼ਾ। ਜਵਾਨੀ ਆਈ ਐ, ਆਉਣੀ ਹੀ ਸੀ, ਉਸ ਦੀ ਇੱਛਾ। ਬੁਢੇਪਾ ਆਇਆ ਹੈ, ਆਉਣਾ ਹੀ ਸੀ, ਉਸ ਦੀ ਇੱਛਾ। ਸੁੱਖ ਮਿਲਿਆ ਹੈ, ਮਿਲਣਾ ਹੀ ਸੀ, ਉਸ ਦੀ ਰਜ਼ਾ। ਦੁੱਖ ਮਿਲਿਆ ਹੈ, ਮਿਲਣਾ ਹੀ ਸੀ, ਉਸ ਦਾ ਹੁਕਮ। ਇੱਜ਼ਤ ਮਿਲੀ ਹੈ, ਮਿਲਣੀ ਹੀ ਸੀ, ਇਹ ਹੁਕਮ ਹੈ। ਬੇਇੱਜ਼ਤੀ ਹੋਈ ਐ, ਹੋਣੀ ਹੀ ਸੀ, ਹੁਕਮ ਹੈ। ਜੋ ਹੋ ਗਿਆ ਹੈ, ਇਹਨੂੰ ਸਮਝ ਲੈ ਪਈ ਇਹ ਹੋਣਾ ਹੀ ਸੀ।

ਹੁਣ ਤੂੰ ਆਖੇਂ ਕਿ ਜੋ ਹੋ ਗਿਆ ਹੈ, ਇਹ ਕਿਉਂ ਹੋਇਐ, ਇਹ ਨਹੀਂ ਹੋਣਾ ਚਾਹੀਦਾ ਸੀ, ਇਹ ਤਾਂ ਪਰਮਾਤਮਾ ਦੀ ਇੱਛਾ ਨਾਲ ਟਕਰਾਉਣਾ ਹੈ। ਪੁਰਖਾ, ਟਕਰਾ ਲੈ, ਇੱਛਾ ਤਾਂ ਉਸ ਦੀ ਹੀ ਪੂਰੀ ਹੋਵੇਗੀ, ਤੇਰੀ ਨਹੀਂ ਪੂਰੀ ਹੋਏਗੀ। ਪਰ ਜਿਤਨਾ ਤੂੰ ਟਕਰਾਏਂਗਾ, ਉਤਨਾ ਹੀ ਦੁਖੀ ਹੋਏਂਗਾ, ਉਤਨਾ ਹੀ ਕਲੇਸ਼ ਨਾਲ ਭਰੇਂਗਾ, ਉਤਨਾ ਹੀ ਦੂਰ ਚਲਾ ਜਾਏਂਗਾ ਅਤੇ ਜਿਤਨਾ ਤੂੰ ਰਜ਼ਾ ਵਿਚ ਰਾਜ਼ੀ ਰਹੇਂਗਾ, ਉਤਨਾ ਹੀ ਨੇੜੇ ਆ ਜਾਏਂਗਾ। ਉਤਨਾ ਹੀ ਤੈਨੂੰ ਪਰਮਾਤਮਾ ਨੇ ਨਿਹਾਲ ਕਰ ਦੇਣਾ ਹੈ।

ਇਸ ਸੰਬੰਧ ਵਿਚ ਕਵੀ ਰਹੀਮ ਨੇ ਅਤੇ ਸੰਤ ਸਿਰਮੌਰ ਭਗਤ ਕਬੀਰ ਜੀ ਨੇ ਵੀ ਆਪਣੇ ਬੜੇ ਸੁੰਦਰ ਵਿਚਾਰ ਦਿੱਤੇ ਹਨ। ਕਵੀ ਰਹੀਮ ਅਕਬਰ ਦੇ ਘਰੇਲੂ ਮਾਮਲਿਆਂ ਦੇ ਵਜ਼ੀਰ ਸਨ। ਉੱਚ ਕੋਟੀ ਦੇ ਵਿਦਵਾਨ ਤੇ ਬ੍ਰਹਮ ਗਿਆਨੀ ਸਨ, ਜਹਾਂਗੀਰ ਨੇ ਉਨ੍ਹਾਂ ਨਾਲ ਇਨਸਾਫ਼ ਨਾ ਕੀਤਾ। ਕਵੀ ਰਹੀਮ ਕਹਿੰਦੇ ਹਨ :

*ਪਾਨੀ ਬਾੜੇ ਨਾਉ ਮੇਂ ਘਰ ਮੇਂ ਬਾੜੇ ਦਾਮ,*
*ਦੋਨੋਂ ਹਾਥ ਉਲੀਚੀਏ ਯਹੀ ਸੱਜਨ ਕੇ ਕਾਮ।*

ਇਕ ਬੜੀ ਕੀਮਤੀ ਗੱਲ ਕਹਿ ਗਿਆ, 'ਬੇੜੀ ਪਾਣੀ ਤੋਂ ਬਿਨਾਂ ਨਹੀਂ ਚੱਲ ਸਕਦੀ, ਪਰ ਬੇੜੀ ਪਾਣੀ ਤੋਂ ਬਿਨਾਂ ਡੁੱਬ ਵੀ ਨਹੀਂ ਸਕਦੀ।' ਭਾਵ ਕਿ ਧਨ ਤੋਂ ਬਿਨਾਂ ਜ਼ਿੰਦਗੀ ਦੀ ਬੇੜੀ ਚੱਲ ਨਹੀਂ ਸਕਦੀ। ਕੋਈ ਤਿਆਗੀ ਨਹੀਂ ਅਤੇ ਤਿਆਗ ਦਾ ਨਾਅਰਾ ਲਾਉਣ ਵਾਲਾ, ਉਸ ਤੋਂ ਵੱਡਾ ਕੋਈ ਝੂਠਾ ਨਹੀਂ ਅਤੇ ਉਸ ਤੋਂ ਵੱਡਾ ਕੋਈ ਪਾਖੰਡੀ ਨਹੀਂ। ਮਨੁੱਖ ਭੋਜਨ ਦਾ ਤਿਆਗ ਕਰ

ਸਕਦਾ ਹੈ, ਭੁੱਖ ਦਾ ਤਿਆਗ ਨਹੀਂ ਕਰ ਸਕਦਾ। ਮਨੁੱਖ ਪਾਣੀ ਦਾ ਤਿਆਗ ਕਰ ਸਕਦਾ ਹੈ, ਪਿਆਸ ਦਾ ਤਿਆਗ ਨਹੀਂ ਕਰ ਸਕਦਾ। ਮਨੁੱਖ ਗ੍ਰਹਿਸਤ ਦਾ ਤਿਆਗ ਕਰ ਸਕਦਾ ਹੈ, ਗ੍ਰਹਿਸਤ ਬਿਰਤੀਆਂ ਦਾ ਤਿਆਗ ਨਹੀਂ ਕਰ ਸਕਦਾ। ਸ੍ਰੀ ਗੁਰੂ ਨਾਨਕ ਦੇਵ ਜੀ ਇਸ ਗੱਲ ਨਾਲ ਸਹਿਮਤ ਨਹੀਂ। ਭੁੱਖ ਪਿਆਸ ਤਾਂ ਰੱਬ ਨੇ ਪੈਦਾ ਕੀਤੇ ਹਨ। ਇਸ ਨੂੰ ਕਬੀਰ ਜੀ ਨੇ ਆਪਣੇ ਇਕ ਸਲੋਕ ਵਿਚ ਬਿਆਨ ਕੀਤਾ ਹੈ:

**ਕਬੀਰ ਬੇੜਾ ਜਰਜਰਾ ਫੂਟੇ ਛੇਂਕ ਹਜਾਰ ॥**
**ਹਰੂਏ ਹਰੂਏ ਤਿਰਿ ਗਏ ਡੂਬੇ ਜਿਨ ਸਿਰ ਭਾਰ ॥**

*(ਸਲੋਕ ਕਬੀਰ ਜੀ, ਪੰਨਾ 1366)*

ਕਬੀਰ ਸਾਹਿਬ ਕਹਿੰਦੇ ਹਨ ਕਿ ਮੈਂ ਦੇਖਦਾ ਪਿਆਂ ਕਿ ਇਕ ਤਾਂ ਬੇੜੀ ਪੁਰਾਣੀ ਹੋ ਗਈ, ਦੂਜੇ ਇਸ ਵਿਚ ਛੇਕ ਹਜ਼ਾਰਾਂ ਹੋ ਗਏ ਹਨ। ਇਕ ਬੰਦੇ ਨੇ ਭਾਰ ਬਹੁਤਾ ਲੱਦ ਲਿਆ, ਇਹ ਤਾਂ ਡੁੱਬੇਗੀ ਹੀ। ਇਕ ਤਾਂ ਉਮਰ ਵਡੇਰੀ ਹੋ ਗਈ ਅਤੇ ਇਕ ਔਗੁਣ ਹਜ਼ਾਰਾਂ ਨੇ। ਉਮਰ ਦੇ ਵਧਦਿਆਂ ਔਗੁਣ ਵਧਦੇ ਹਨ। ਇਸ ਚੱਕਰ ਵਿਚ ਨਾ ਪੈਣਾ ਕਿ ਬਜ਼ੁਰਗ ਬੰਦਾ ਬਹੁਤ ਸ਼ਰੀਫ਼ ਹੋਵੇਗਾ। ਮੁਆਫ਼ ਕਰਨਾ, ਦਾਹੜਾ ਮੇਰਾ ਵੀ ਹੁਣ ਚਿੱਟਾ ਹੋ ਗਿਆ ਹੈ, ਇਹਦੇ ਕਿਤੇ ਹੋਰ ਅਰਥ ਨਾ ਲੈ ਲੈਣਾ। ਇਕ ਬੱਚੇ ਅੰਦਰ ਇਤਨਾ ਲੋਭ ਨਹੀਂ, ਜਿਤਨਾ ਜੁਆਨ ਦੇ ਅੰਦਰ ਹੈ। ਇਕ ਜੁਆਨ ਦੇ ਅੰਦਰ ਇਤਨਾ ਲੋਭ ਨਹੀਂ, ਜਿਤਨਾ ਬੁੱਢੇ ਵਿਚ ਹੈ। ਧਾਰਮਿਕ ਦਾਰਸ਼ਨਿਕ ਤਾਂ ਇਹ ਕਹਿੰਦੇ ਹਨ ਕਿ ਜੇ ਦੇਖਣਾ ਹੋਵੇ ਕਿ ਫਲਾਂ ਬੰਦੇ ਅੰਦਰ ਲੋਭ ਕਿਤਨਾ ਹੈ ਤਾਂ ਉਸ ਦੀ ਉਮਰ ਦੇਖ ਲਓ:

*ਰੀਸ਼ੇ ਸਫ਼ੈਦੇ ਸ਼ੇਖ਼ ਮੇਂ ਹੈ ਜ਼ੁਲਮ ਔਰ ਫ਼ਰੇਬ,*
*ਇਸ ਮਕਰ ਚਾਂਦਨੀ ਪਰ ਨਾ ਕਰਨਾ ਗੁਮਾਨਿ-ਸੁਬ੍ਹਾ।*

*(ਉਸਤਾਦ ਜ਼ੌਕ)*

ਇਹਦੀ ਚਿੱਟੀ ਦਾਹੜੀ ਵੇਖ ਕੇ ਕਿਤੇ ਭੁਲੇਖੇ ਵਿਚ ਨਾ ਪੈ ਜਾਵੀਂ। ਹਾਫ਼ਿਜ਼ ਵੀ ਕਹਿੰਦੇ ਹਨ ਕਿ ਪੱਥਰਾਂ ਵਿੱਚੋਂ ਮੈਂ ਚਾਂਦੀ ਨਿਕਲਦੀ ਵੇਖੀ ਸੀ, ਪਰ ਮੈਂ ਤਾਂ ਹੈਰਾਨ ਪਿਆ ਹੁੰਦਾ ਹਾਂ ਕਿ ਚਾਂਦੀ 'ਚੋਂ ਪੱਥਰ ਪਿਆ ਨਿਕਲਦਾ ਹੈ। ਚਿੱਟਾ ਦਾਹੜਾ, ਸੂਫ਼ੀਆਨਾ ਰੰਗ, ਚਿੱਟੇ ਕੱਪੜੇ, ਹਿਰਦਾ ਕਠੋਰ, ਪੱਥਰ:

*ਜਬ ਕਿਸ਼ਤੀ ਸਾਬਤੋ-ਸਾਲਮ ਥੀ,*
*ਮੰਜ਼ਿਲ ਕੀ ਤਮੰਨਾ ਕਿਸ ਕੋ ਥੀ।*
*ਅਬ ਐਸੀ ਸ਼ਿਕਸਤਾ ਕਿਸ਼ਤੀ ਪਰ,*
*ਮੰਜ਼ਿਲ ਕੀ ਤਮੰਨਾ ਕੌਨ ਕਰੇ ?*

ਜੁਆਨ ਸੀ ਤਾਂ ਅੰਮ੍ਰਿਤ ਵੇਲੇ ਉਠਿਆ ਨਹੀਂ। ਹੁਣ ਬੁਢੇਪਾ ਆਇਆ

ਤਾਂ ਜਪ ਤਪ ਕਰਨਾ ਹੀ ਔਖਾ ਹੈ, ਸੇਵਾ ਕਰਨੀ ਹੀ ਔਖੀ ਹੈ। ਬੁਢੇਪਾ ਤਾਂ ਆਪ ਰੋਗਾਂ ਦੀ ਇਕ ਖਾਣ ਹੈ।

ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਜੇ ਕਿਤੇ ਅੱਜ ਵੀ ਤੂੰ ਉਸ ਦੀ ਰਜ਼ਾ ਵਿਚ ਰਾਜ਼ੀ ਹੋ ਜਾਵੇਂ ਤਾਂ ਅੱਜ ਵੀ ਗੱਲ ਬਣ ਸਕਦੀ ਹੈ। ਗੁਰੂ ਮਹਾਰਾਜ ਮਿਹਰਾਂ ਕਰਨ, ਅਸੀਂ ਸੰਸਾਰ ਦੀਆਂ ਸਮੱਸਿਆਾਵਾਂ ਦੀਆਂ ਲਹਿਰਾਂ ਵਿਚ ਡੁੱਬੀਏ ਨਾ। ਅੰਮ੍ਰਿਤ ਵੇਲੇ ਉਠ ਕੇ ਜਪਣਾ ਸ਼ੁਰੂ ਕਰੀਏ। ਅੰਤ ਤੋਂ ਪਹਿਲਾਂ ਪਹਿਲਾਂ ਬੇਅੰਤ ਦਾ ਮਿਲਣਾ ਨਸੀਬ ਕਰ ਲਈਏ।

•

# ਨਦੀਆ ਵਾਹ ਵਿਛੁੰਨਿਆ ਮੇਲਾ ਸੰਜੋਗੀ ਰਾਮ

ਗੁਰੂ ਅਰਜਨ ਦੇਵ ਜੀ ਨੇ ਦੱਸਿਆ ਕਿ ਮਨੁੱਖ ਕਦਮ ਕਦਮ 'ਤੇ ਧੋਖਾ ਖਾ ਜਾਂਦਾ ਹੈ ਤੇ ਧੋਖਾ ਖਾ ਖਾ ਕੇ ਜਦ ਇਹਦੇ ਕੋਲ ਬਹੁਤ ਧੋਖਾ ਇਕੱਠਾ ਹੋ ਜਾਂਦਾ ਹੈ ਤਾਂ ਫਿਰ ਇਹ ਉਹੀ ਵਾਪਸ ਵੀ ਕਰਦਾ ਹੈ ਭਾਵ ਕਿ ਉਹੀ ਮਨੁੱਖ ਫਿਰ ਅੱਗੇ ਧੋਖਾ ਦਿੰਦਾ ਹੈ। ਇਸ ਨੂੰ ਕਹਿੰਦੇ ਨੇ, ਕਰਮ ਦਾ ਪ੍ਰਤਿਕਰਮ। ਸਭ ਤੋਂ ਵੱਧ ਧੋਖਾ ਉਹ ਖਾਂਦਾ ਹੈ ਵੱਡੇ ਮਨੁੱਖਾਂ ਕੋਲੋਂ, ਜਿਨ੍ਹਾਂ ਕੋਲ ਬੜੀ ਤਾਕਤ ਹੈ। ਬੜੀ ਸੂਝ-ਸਮਝ ਹੈ, ਬੜੀ ਦੂਰ-ਦ੍ਰਿਸ਼ਟੀ ਹੈ। ਜੋ ਮਨੁੱਖ ਲੱਖਾਂ ਲੋਕਾਂ ਨੂੰ ਆਪਣੇ ਕਾਬੂ ਕਰ ਸਕਦਾ ਹੈ, ਆਪਣੇ ਜ਼ੇਰੇ-ਤਾਬਿਆ ਕਰ ਸਕਦਾ ਹੈ, ਇਤਨੀ ਗੱਲ ਤਾਂ ਮੰਨਣੀ ਪਵੇਗੀ ਕਿ ਇਸ ਕੋਲ ਕੋਈ ਜਜ਼ਬਾ ਹੈ, ਕੋਈ ਵਿਸ਼ੇਸ਼ ਦਿਮਾਗ਼ ਹੈ ਅਤੇ ਉਹ ਬੜਾ ਸਾਵਧਾਨ ਵੀ ਹੈ, ਸੁਚੇਤ ਵੀ ਹੈ, ਨਹੀਂ ਤਾਂ ਇਥੇ ਤਕ ਮਨੁੱਖ ਪਹੁੰਚ ਹੀ ਨਹੀਂ ਸਕਦਾ।

ਤੈਮੂਰਲਿੰਗ ਬਾਰੇ ਮੈਂ ਪੜ੍ਹਿਆ ਹੈ, ਇਹ ਇਕ ਡਾਕੂ ਸੀ; ਪਰ ਚੰਦ ਬੰਦੇ ਇਕੱਠੇ ਕੀਤੇ ਅਤੇ ਹਿੰਦੁਸਤਾਨ ਦਾ ਬਾਦਸ਼ਾਹ ਬਣ ਗਿਆ। ਚੰਦ ਬੰਦੇ ਇਕੱਠੇ ਕਰਨੇ, ਲੰਮੀ-ਚੌੜੀ ਸਕੀਮ ਬਣਾਉਣੀ, ਇਹ ਵੀ ਸੋਚਣ ਦਾ ਕੰਮ ਹੈ, ਦਿਮਾਗ਼ ਦਾ ਕੰਮ ਹੈ, ਜਜ਼ਬਿਆਂ ਦਾ ਕੰਮ ਹੈ, ਨਹੀਂ ਤਾਂ ਹੋਰ ਬਥੇਰੇ ਅਫ਼ਗਾਨਿਸਤਾਨ 'ਚ ਰਹਿੰਦੇ ਸਨ।

ਇਥੇ ਮਹਾਰਾਜ ਕਹਿੰਦੇ ਨੇ ਕਿ ਬੰਦਾ ਸਮਝਦਾ ਹੈ ਕਿ ਮੈਂ ਰਾਜ ਸਿੰਘਾਸਨ 'ਤੇ ਜਾ ਬੈਠਾਂ, ਪਰ ਅਸਲ ਵਿਚ ਇਹ ਐਸਾ ਹੁੰਦੈ ਕਿ ਰਾਜ ਸਿੰਘਾਸਨ ਮਨੁੱਖ ਦੇ ਸਿਰ 'ਤੇ ਜਾ ਬੈਠਦੈ ? ਬੰਦਾ ਬੋਝਲ ਹੋ ਜਾਂਦਾ ਹੈ। ਇਕ ਸਿਆਣੇ ਰਿਸ਼ੀ ਨੇ ਆਪਣੇ ਸ਼ਿਸ਼ਾਂ ਨੂੰ ਇਕ ਪ੍ਰਤੱਖ ਪ੍ਰਮਾਣ ਰਾਹੀਂ ਇਸ ਗੱਲ ਨੂੰ ਬੜੇ ਸੋਹਣੇ ਢੰਗ ਨਾਲ ਸਮਝਾਇਆ ਸੀ। ਇਕ ਬੰਦਾ ਗਊ ਦੇ ਗਲ ਵਿਚ ਰੱਸਾ ਪਾ ਕੇ ਉਸ ਨੂੰ ਬੰਨ੍ਹੀ ਲਈ ਜਾ ਰਿਹਾ ਸੀ। ਇਕ ਰਿਸ਼ੀ ਨੇ ਉਥੇ ਸੁਆਲ ਕੀਤਾ ਕਿ ਇਹ ਗਊ ਮਨੁੱਖ ਨਾਲ ਬੰਨ੍ਹੀ ਹੋਈ ਹੈ ਜਾਂ ਮਨੁੱਖ ਗਊ ਨਾਲ ਬੰਨ੍ਹਿਆ ਹੋਇਆ ਹੈ ? ਵਿਦਿਆਰਥੀ ਆਖਣ ਲੱਗੇ ਕਿ ਐਸਾ ਮਾਲੂਮ ਹੁੰਦਾ ਹੈ, ਜਿਵੇਂ ਗਊ ਮਨੁੱਖ ਨਾਲ ਬੰਨ੍ਹੀ ਹੋਈ ਹੈ, ਕਿਉਂਕਿ ਮਨੁੱਖ ਨੇ ਹੀ ਰੱਸਾ ਪਾਇਆ ਹੈ ਤੇ ਮਨੁੱਖ

ਦੇ ਹੱਥ ਵਿਚ ਹੀ ਰੱਸਾ ਹੈ। ਪਰ ਰਿਸ਼ੀ ਨੇ ਇਹ ਤਰਕ ਖੜੀ ਕਰ ਦਿੱਤੀ ਕਿ ਜੇ ਇਹ ਗਊ ਰੱਸਾ ਤੁੜਾ ਕੇ ਭੱਜ ਪਵੇ ਤਾਂ ਕੀ ਇਸ ਦੇ ਪਿੱਛੇ ਮਨੁੱਖ ਨਹੀਂ ਭੱਜੇਗਾ ? ਮਨੁੱਖ ਤਾਂ ਭੱਜੇਗਾ ਅਤੇ ਰਿਸ਼ੀ ਕਹਿੰਦਾ ਹੈ ਕਿ ਮੋਟੇ ਰੂਪ ਵਿਚ ਇਸ ਤਰ੍ਹਾਂ ਦਿਖਾਈ ਦਿੰਦਾ ਹੈ ਕਿ ਗਊ ਮਨੁੱਖ ਨਾਲ ਬੰਨ੍ਹੀ ਹੋਈ ਹੈ, ਪਰ ਸੂਖਸ਼ਮ ਰੂਪ 'ਚ ਇਸ ਤਰ੍ਹਾਂ ਦਿਖਾਈ ਦਿੰਦਾ ਹੈ ਕਿ ਬੰਦਾ ਗਊ ਨਾਲ ਬੱਝਾ ਹੋਇਆ ਹੈ।

ਜਿਸ ਨੂੰ ਅਸੀਂ ਬੰਨ੍ਹਦੇ ਹਾਂ, ਉਸ ਨਾਲ ਅਸੀਂ ਆਪ ਵੀ ਬੰਨ੍ਹੇ ਜਾਂਦੇ ਹਾਂ ਅਤੇ ਜਦ ਬੰਨ੍ਹਣ ਦੀ ਚਾਹਤ ਜਾਗੀ ਤਾਂ ਬੰਦਾ ਆਪ ਹੀ ਬੰਨ੍ਹਿਆ ਗਿਆ। ਇਕ ਛਲ! ਇਕ ਧੋਖਾ!!

ਇਸ ਵਾਸਤੇ ਇਥੇ ਸਾਹਿਬ ਕਹਿੰਦੇ ਨੇ:

**ਰਾਜ ਕਪਟੰ ਰੂਪ ਕਪਟੰ ਧਨ ਕਪਟੰ ਕੁਲ ਗਰਬਤਹ॥**

*(ਜੈਤਸਰੀ ਵਾਰ ਸਲੋਕ ਮ: ੫, ਪੰਨਾ 708)*

ਮਨੁੱਖ ਇਹ ਸਮਝਦਾ ਹੈ ਕਿ ਮੈਂ ਰਾਜ ਸਿੰਘਾਸਨ 'ਤੇ ਬੈਠਾ ਹਾਂ, ਪਰ ਸਾਹਿਬ ਕਹਿੰਦੇ ਨੇ ਕਿ ਅਸਲ ਵਿਚ ਰਾਜ ਸਿੰਘਾਸਨ ਹੀ ਮਨੁੱਖ ਦੇ ਸਿਰ 'ਤੇ ਬੈਠਾ ਹੁੰਦਾ ਹੈ। ਕਿਤਨਾ ਆਪਣਾ ਬਚਾਓ ਰੱਖਣਾ ਹੈ, ਕਿਤਨਾ ਸੁਚੇਤ ਰਹਿਣਾ ਹੈ, ਹਰ ਵਕਤ ਭੈ-ਭੀਤ ਰਹਿਣਾ। ਕਿਤੇ ਇਨ੍ਹਾਂ ਲੋਕਾਂ ਦੀਆਂ ਡਾਇਰੀਆਂ ਪੜ੍ਹ ਕੇ ਦੇਖੋ ਕਿਵੇਂ ਜ਼ਿੰਦਗੀ ਨਰਕ ਵਿਚ ਬਤੀਤ ਹੋ ਰਹੀ ਹੈ।

ਫਿਰ 'ਰੂਪ ਕਪਟੰ', ਸੁੰਦਰਤਾ ਵੀ ਇਕ ਕਪਟ ਹੈ, ਇਕ ਛਲ ਹੈ। ਦਰਅਸਲ ਸੰਸਾਰ ਵਿੱਚੋਂ ਅਸੀਂ ਕਿਵੇਂ ਲੰਘਣਾ ਹੈ ? ਜਿਵੇਂ ਇਕ ਨਦੀ ਲੰਘਦੀ ਹੈ। ਨਦੀ ਨੂੰ ਗ਼ੌਰ ਨਾਲ ਦੇਖੀਏ ਤਾਂ ਜੀਵਨ-ਧਾਰਾ ਦੀ ਸਮਝ ਪੈ ਸਕਦੀ ਹੈ। ਸਾਡੇ ਦੇਸ਼ ਵਿਚ ਨਦੀਆਂ ਬਹੁਤ ਨੇ, ਕੁਝ ਨਦੀਆਂ ਦੇ ਤੱਟ 'ਤੇ ਬੈਠ ਕੇ ਮਹਾਂਪੁਰਸ਼ਾਂ ਨੇ ਤਪ ਕੀਤਾ ਹੈ। ਦਰਬਾਰ ਸਾਹਿਬ ਦੇ ਸਰੋਵਰ ਦਾ ਜਲ ਦੋ ਸਾਲ ਵੀ ਸ਼ੀਸ਼ੀ ਵਿਚ ਪਿਆ ਰਹੇ, ਗੰਦਾ ਨਹੀਂ ਹੁੰਦਾ। ਜੇ ਇਸ ਦੀ ਵਿਗਿਆਨਕ ਢੰਗ ਨਾਲ ਖੋਜ ਕਰੀਏ ਤਾਂ ਪੱਲੇ ਕੁਝ ਨਹੀਂ ਪੈਂਦਾ। ਪਰ ਇਸ ਜਲ ਵਿਚ ਮਹਾਂਪੁਰਸ਼ਾਂ ਦੇ ਗੁਣ, ਧਰਮ ਅਜੇ ਤਕ ਕਾਇਮ ਹਨ।

ਮਹਾਂਪੁਰਖਾਂ ਨੇ ਇਸੇ ਕਰਕੇ ਕਿਹਾ ਕਿ ਐ ਬੰਦੇ! ਤੂੰ ਆਪਣੇ ਜੀਵਨ ਕਾਲ ਵਿਚ ਨਦੀ ਦੀ ਤਰ੍ਹਾਂ ਵਗ। ਨਦੀ ਵਗ ਰਹੀ ਹੈ, ਕਿਧਰੇ ਉਜਾੜ ਆ ਗਈ, ਕਿਧਰੇ ਸ਼ਹਿਰ ਆ ਗਏ, ਕਿਧਰੇ ਸ਼ਮਸ਼ਾਨ ਘਾਟ ਆ ਗਏ, ਕਿਸੇ ਥਾਂ ਨਦੀ ਦੇ ਕੰਢੇ ਕੋਈ ਮੇਲਾ ਲੱਗਿਆ ਹੋਇਆ ਹੈ, ਨਦੀ ਰੁਕਦੀ ਨਹੀਂ, ਤੱਟ ਨੂੰ ਛੂਹ ਕੇ ਲੰਘ ਜਾਂਦੀ ਹੈ। ਹੂ-ਬ-ਹੂ ਜੀਵਨ-ਧਾਰਾ ਦੇ ਰਸਤੇ ਵਿਚ ਵੀ ਕਿਧਰੇ ਧੀਆਂ ਨੇ, ਪੁੱਤਰ ਨੇ, ਧਨ ਹੈ, ਸੰਪਦਾ ਹੈ, ਖ਼ੁਸ਼ੀ ਹੈ, ਗ਼ਮ ਹੈ, ਇਹ ਸਾਰੇ ਕਿਨਾਰੇ ਨੇ। ਪਰ ਜੇ ਨਦੀ ਨੂੰ ਕਿਨਾਰਿਆਂ ਨਾਲ ਹੀ ਮੋਹ ਹੋ ਜਾਏ ਤਾਂ ਬਹਾਉ ਰੁਕ

ਜਾਂਦਾ ਹੈ। ਫਿਰ ਸਾਗਰ ਤਕ ਪਹੁੰਚਣਾ ਬਹੁਤ ਔਖਾ ਹੋ ਜਾਂਦਾ ਹੈ। ਇਹੋ ਕਾਰਨ ਹੈ ਕਿ ਮਨੁੱਖ ਕਿਨਾਰਿਆਂ ਵਿਚ ਫਸ ਕੇ ਹੀ ਰਹਿ ਜਾਂਦਾ ਹੈ ਤੇ ਨਦੀ ਸਮੁੰਦਰ ਤਕ ਪਹੁੰਚ ਜਾਂਦੀ ਹੈ। ਮਨੁੱਖੀ ਜੀਵਨ ਦੀ ਕੋਈ ਕੋਈ ਧਾਰਾ ਪਰਮਾਤਮਾ 'ਚ ਜਾ ਕੇ ਲੀਨ ਹੁੰਦੀ ਹੈ, ਨਹੀਂ ਤਾਂ ਰਸਤੇ ਵਿਚ ਹੀ ਭਟਕ ਜਾਂਦੀ ਹੈ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਾਂ ਬੜੇ ਸੁੰਦਰ ਉਦਾਹਰਣ ਵੀ ਦਿੱਤੇ ਨੇ ਆਪਣੀ ਬਾਣੀ ਵਿਚ :

**ਨਦੀਆ ਵਾਹ ਵਿਛੁੰਨਿਆ ਮੇਲਾ ਸੰਜੋਗੀ ਰਾਮ ॥**

*(ਆਸਾ ਮ: ੧, ਪੰਨਾ 439)*

ਸਾਹਿਬ ਕਹਿੰਦੇ ਨੇ ਕਿ ਨਦੀ ਦੇ ਥੋੜ੍ਹੇ ਜਿਹੇ ਵਾੜੇ ਨੂੰ ਵੀ ਮੂਰਖਤਾ ਆ ਗਈ, ਨਦੀ ਦੇ ਵੱਡੇ ਵਹਿਣ ਤੋਂ ਵੱਖ ਹੋ ਕੇ ਚੱਲਣ ਲੱਗ ਪਿਆ। ਐ ਵਾੜੇ! ਤੂੰ ਸਾਗਰ ਤਕ ਪਹੁੰਚ ਨਹੀਂ ਸਕੇਂਗਾ। ਸਾਗਰ ਤਕ ਪਹੁੰਚਣ ਵਾਸਤੇ ਤਾਕਤ ਚਾਹੀਦੀ ਹੈ, ਮਿਲਾਪ ਚਾਹੀਦਾ ਹੈ, ਬਹੁਤ ਸਾਰੇ ਪਾਣੀ ਦਾ ਸੰਜੋਗ ਚਾਹੀਦਾ ਹੈ। ਬਹੁਤ ਸਾਰੇ ਸਤਿਸੰਗ ਦਾ ਸੰਜੋਗ ਲੱਭਣ ਲਈ ਅਸੀਂ (ਗੁਰਦੁਆਰੇ) ਆਉਂਦੇ ਹਾਂ, ਨਹੀਂ ਤਾਂ ਬੰਦਾ ਇਕੱਲਾ ਬੈਠ ਕੇ ਵੀ ਪਾਠ ਕਰ ਸਕਦਾ ਹੈ।

ਸੰਗਤ ਤੋਂ ਜਦ ਬੰਦਾ ਟੁੱਟ ਜਾਏ, ਗੁਰਬਾਣੀ ਤੋਂ ਵੱਖ ਹੋ ਜਾਏ, ਕਈ ਇਸ ਤਰ੍ਹਾਂ ਵੀ ਨੇ ਕਿ ਬੰਦੇ ਨੂੰ ਨੇਕ ਹੋਣਾ ਚਾਹੀਦਾ ਹੈ, ਕੋਈ ਲੋੜ ਨਹੀਂ ਗੁਰੂ ਘਰ ਜਾਣ ਦੀ, ਕੋਈ ਲੋੜ ਨਹੀਂ ਬਾਣੀ ਪੜ੍ਹਨ ਦੀ, ਕੋਈ ਲੋੜ ਨਹੀਂ ਕਥਾ ਕੀਰਤਨ ਸੁਣਨ ਦੀ। ਉਨ੍ਹਾਂ ਨੂੰ ਕੌਣ ਦੱਸੇ ਕਿ ਅਕਸਰ ਭਲੇ-ਮਾਨਸ ਦੀ ਵੀ ਕੋਈ ਬੁਨਿਆਦ ਹੁੰਦੀ ਹੈ। ਨੇਕੀਆਂ ਦੀ ਬੁਨਿਆਦ ਕੀ ਰੱਖੋਗੇ ? ਇਨ੍ਹਾਂ ਨੂੰ ਕੌਣ ਦੱਸੇ ਕਿ ਨੇਕੀਆਂ ਦਾ ਇਕ ਕੇਂਦਰ ਹੁੰਦਾ ਹੈ, ਇਕ ਬੁਨਿਆਦ ਹੁੰਦੀ ਹੈ, ਜਿਸ ਤੋਂ ਬਿਨਾਂ ਨੇਕੀਆਂ ਇਕ ਕਾਗ਼ਜ਼ੀ ਫੁੱਲ ਦੀ ਤਰ੍ਹਾਂ ਹੁੰਦੀਆਂ ਨੇ। ਹਨੇਰੇ ਦਾ ਕੋਈ ਕੇਂਦਰ ਨਹੀਂ, ਰੌਸ਼ਨੀ ਦਾ ਕੇਂਦਰ ਸੂਰਜ ਹੈ। ਨੇਕੀਆਂ ਦਾ ਕੇਂਦਰ ਪਰਮਾਤਮਾ ਹੈ ਤੇ ਪਰਮਾਤਮਾ ਦੇ ਚਿੰਤਨ ਨਾਲ ਹੀ ਨੇਕੀਆਂ ਦਾ ਜਨਮ ਹੋ ਸਕਦਾ ਹੈ। ਗੁਰੂ ਨਾਨਕ ਸਾਹਿਬ ਕਹਿੰਦੇ ਨੇ ਸੰਗਤ ਦੇ ਆਸਰੇ 'ਤੇ, ਪੰਗਤ ਦੇ ਆਸਰੇ 'ਤੇ, ਗੁਰਬਾਣੀ ਦੇ ਆਸਰੇ ਹੀ ਮਨੁੱਖ ਦੀ ਜੀਵਨ-ਧਾਰਾ ਪਰਮਾਤਮਾ ਤਕ ਪਹੁੰਚ ਸਕਦੀ ਹੈ। ਕਿਨਾਰੇ ਨਦੀ ਨੂੰ ਚੱਲਣ ਵਿਚ ਸਹਾਰਾ ਦਿੰਦੇ ਨੇ, ਪਰ ਮਨੁੱਖ ਕਿਨਾਰਿਆਂ ਦੇ ਮੋਹ ਵਿਚ ਫਸ ਕੇ ਰੁਕ ਗਿਆ। ਸੋ, ਇਹ ਰਾਜ ਪਾਟ, ਰੰਗ-ਰੂਪ ਕਿਨਾਰੇ ਹੀ ਹਨ। ਜੀਵਨ ਬਤੀਤ ਕਰਨ ਵਾਸਤੇ ਤਾਂ ਰਾਜ ਪਾਟ, ਰੰਗ-ਰੂਪ ਹੈ, ਪਰ ਜੇ ਨਦੀ ਕਿਨਾਰੇ ਨੂੰ ਹੀ ਸਾਗਰ ਸਮਝ ਬੈਠੇ ਤਾਂ ਫਿਰ ਸਾਗਰ ਦਾ ਮਿਲਾਪ ਅਸੰਭਵ ਹੈ।



# ਸੰਸਾਰ ਰੋਗੀ ਨਾਮੁ ਦਾਰੂ

**ਦਸਨ ਬਿਹੂਨ ਭੁਯੰਗੰ ਮੰਤ੍ੰ ਗਾਰੁੜੀ ਨਿਵਾਰੰ ॥**
**ਬ੍ਯਾਧਿ ਉਪਾੜਣ ਸੰਤੰ ॥**
**ਨਾਨਕ ਲਬਧ ਕਰਮਣਹ ॥੧੬॥**
**ਜਥ ਕਥ ਰਮਣੰ ਸਰਣੰ ਸਰਬਤ੍ਰ ਜੀਅਣਹ ॥**
**ਤਥ ਲਗਣੰ ਪ੍ਰੇਮ ਨਾਨਕ ॥**
**ਪਰਸਾਦੰ ਗੁਰ ਦਰਸਨਹ ॥੧੭॥**
**ਚਰਣਾਰਬਿੰਦ ਮਨ ਬਿਧ੍ੰ ॥**
**ਸਿਧ੍ੰ ਸਰਬ ਕੁਸਲਣਹ ॥**
**ਗਾਥਾ ਗਾਵੰਤਿ ਨਾਨਕ ਭਬ੍ੰ ਪਰਾ ਪੂਰਬਣਹ ॥੧੮॥**

*(ਮਹਲਾ ੫, ਗਾਥਾ, ਪੰਨਾ 1361)*

**ਦਸਨ ਬਿਹੂਨ ਭੁਯੰਗੰ ਮੰਤ੍ੰ ਗਾਰੁੜੀ ਨਿਵਾਰੰ ॥**

ਇਕ ਦੌਰ ਸਾਡੇ ਦੇਸ਼ 'ਚ ਐਸਾ ਵੀ ਲੰਘਿਆ ਹੈ ਕਿ ਹਰ ਤਰ੍ਹਾਂ ਦਾ ਉਪਚਾਰ ਮੰਤਰਾਂ ਦੇ ਰਾਹੀਂ ਹੁੰਦਾ ਸੀ। ਕੋਈ ਵੀ ਰੋਗ, ਕੋਈ ਵੀ ਦੁੱਖ, ਕੋਈ ਵੀ ਪੀੜਾ, ਬੱਸ ਉਸ ਦਾ ਸਮਾਧਾਨ, ਉਸ ਦਾ ਇਲਾਜ ਮੰਤਰਾਂ ਰਾਹੀਂ ਹੁੰਦਾ ਸੀ। ਉਹ ਦੌਰ ਬਹੁਤ ਲੰਮੇ ਸਮੇਂ ਤਕ ਚੱਲਦਾ ਰਿਹਾ। ਚੂੰਕਿ ਰੋਗ ਅਨੇਕਾਂ ਨੇ, ਅਨੇਕਾਂ ਤਰ੍ਹਾਂ ਦੀ ਪੀੜਾ, ਅਨੇਕਾਂ ਤਰ੍ਹਾਂ ਦੇ ਕਲਹ-ਕਲੇਸ਼ ਨੇ, ਇਕ ਇਕ ਵਿਅਕਤੀ ਹਜ਼ਾਰਾਂ ਤਰ੍ਹਾਂ ਦੀ ਪੀੜਾ ਦੀ ਪੰਡ ਚੁੱਕੀ ਫਿਰਦਾ ਹੈ ਤੇ ਇਹ ਦੌਰ ਐਸਾ ਚੱਲਿਆ ਕਿ ਮਾਂਦਰੀ ਅੱਗੇ ਆਏ, ਮੰਤਰਾਂ ਨਾਲ ਉਪਚਾਰ ਕਰਦੇ ਰਹੇ।

ਚਾਹੇ ਅੱਖ ਦੁਖਦੀ ਏ, ਚਾਹੇ ਦਾੜ੍ਹ, ਚਾਹੇ ਪੇਟ ਦਾ ਦਰਦ, ਚਾਹੇ ਹੋਰ ਤਰ੍ਹਾਂ ਤਰ੍ਹਾਂ ਦੇ ਰੋਗ, ਬਿਮਾਰੀਆਂ ਨੇ ਜਾਂ ਕੁਝ ਘਰੇਲੂ ਕਲੇਸ਼ ਹੈ, ਇਨ੍ਹਾਂ ਦਾ ਇਲਾਜ ਮੰਤਰਾਂ ਨਾਲ ਹੁੰਦਾ ਰਿਹਾ ਔਰ ਵੱਖ-ਵੱਖ ਮੰਤਰਾਂ ਦੇ ਆਪਣੇ ਆਪਣੇ ਨਾਂ ਸਨ। ਬਿੱਛੂ ਦੇ ਡੰਗ ਦਾ ਮੰਤਰ, ਸੱਪ ਦੇ ਡੰਗ ਦਾ ਮੰਤਰ; ਉਹ ਜੋ ਮੰਤਰ ਸੱਪ ਦੀ ਜ਼ਹਿਰ ਉਤਾਰ ਦਿੰਦਾ ਸੀ ਤੇ ਸੱਪ ਨੂੰ ਬੇਹੋਸ਼ ਕਰ ਦਿੰਦਾ ਸੀ, ਉਸ ਮੰਤਰ ਦਾ ਨਾਂ ਹੈ 'ਗਾਰੁੜੀ ਮੰਤਰ', ਜਿਸ ਦਾ ਜ਼ਿਕਰ ਗੁਰੂ ਅਰਜਨ ਦੇਵ ਜੀ ਮਹਾਰਾਜ ਉਪਰੋਕਤ ਪਾਵਨ ਪਵਿੱਤਰ ਸਲੋਕ ਵਿਚ ਕਰ ਰਹੇ ਨੇ।

ਅਨੰਤ ਕਾਲ ਤੋਂ ਸਾਡੇ ਦੇਸ਼ ਦੇ ਸਪੇਰੇ ਤੇ ਕੁਝ ਹੋਰ ਸਿਆਣੇ ਇਸ ਮੰਤਰ ਦੇ ਜਾਪ ਦੇ ਨਾਲ, ਸੱਪ ਪਕੜਦੇ ਰਹੇ ਨੇ, ਉਨ੍ਹਾਂ ਦਾ ਅੱਜ ਵੀ ਇਹੀ ਕਹਿਣਾ ਕਿ ਇਹ ਸਾਡਾ ਮੰਤਰ ਇਕ ਸਾਲ ਹੀ ਕੰਮ ਕਰਦਾ ਹੈ, ਖ਼ਾਸ ਕਰਕੇ ਫ਼ਨੀਅਰ ਨਾਗ ਉਪਰ, ਉਸ ਨੂੰ ਸਾਲ ਤੋਂ ਬਾਅਦ ਅਸੀਂ ਛੱਡ ਦਿੰਦੇ ਹਾਂ।

ਇਕ ਗੱਲ ਸਪੱਸ਼ਟ ਹੈ ਕਿ ਮੰਤਰਾਂ ਦੀ ਆਪਣੀ ਮਹਿਮਾ ਹੈ। ਜਦ ਕੋਈ ਗੁੰਜਾਰ ਪਾ ਕੇ ਮੰਤਰਾਂ ਦਾ ਜਾਪ ਕਰਦਾ ਹੈ ਤਾਂ ਉਸ ਦੀਆਂ ਜੋ ਤਰੰਗਾਂ ਬਣਦੀਆਂ ਨੇ, ਉਸ ਨਾਲ ਮਨੁੱਖ ਦਾ ਆਪਣਾ ਹਿਰਦਾ ਤਾਂ ਅੰਦੋਲਤ ਹੁੰਦਾ ਹੀ ਹੈ, ਪਰ ਉਸ ਮੰਤਰ ਦੀ, ਤਰੰਗ ਦੀ ਲਪੇਟ ਵਿਚ ਜਿਹੜਾ ਆਵੇਗਾ, ਉਹ ਵੀ ਅੰਦੋਲਤ ਹੋਵੇਗਾ। ਉਹ ਵੀ ਪ੍ਰਭਾਵਿਤ ਹੋਏ ਬਿਨਾਂ ਰਹਿ ਨਹੀਂ ਸਕੇਗਾ। ਅੱਜ ਵੀ ਬੌਧ ਭਿਖਸ਼ੂ 'ਕੱਠੇ ਬੈਠ ਕੇ ਮੰਤਰ ਦਾ ਜਾਪ ਕਰਦੇ ਨੇ।

ਅੱਜ ਵੀ ਗੁਰਦੁਆਰਿਆਂ ਵਿਚ ਪਰੰਪਰਾ ਬਣੀ ਹੋਈ ਏ, ਇਕੱਠੇ ਬੈਠ ਕੇ ਕੀਰਤਨ ਕਰੋ ਔਰ ਗੁੰਜਾਰ ਪਾ ਕੇ ਕੀਰਤਨ ਕਰੋ। ਉਸ ਨਾਲ ਜੋ ਤਰੰਗਾਂ ਬਣਨਗੀਆਂ, ਹਿਰਦੇ ਦੀ ਯੱਕਸੂਈ ਦਾ ਬਾਇਸ ਬਣਨਗੀਆਂ, ਮਨ ਨੂੰ ਇਕਾਗਰ ਕਰਨਗੀਆਂ, ਅਨੰਦ ਪ੍ਰਦਾਨ ਕਰਨਗੀਆਂ। ਮਨ ਇਕਾਗਰ ਹੋ ਜਾਏ, ਹਿਰਦਾ ਯੱਕਸੂ ਹੋ ਜਾਏ ਤਾਂ ਕਈ ਰੋਗ ਆਪਣੇ ਆਪ ਰੁਖ਼ਸਤ ਹੋ ਜਾਂਦੇ ਨੇ, ਕਿਉਂਕਿ ਬਹੁਤੇ ਰੋਗ ਸਰੀਰਕ ਨਾ ਹੋ ਕੇ ਮਾਨਸਿਕ ਨੇ।

ਖ਼ੈਰ, ਇਕ ਦੌਰ ਐਸਾ ਵੀ ਲੰਘਿਆ, ਜਦ ਕਿ ਮਨੁੱਖ ਨੂੰ ਜੜੀ ਬੂਟੀਆਂ ਦਾ ਗਿਆਨ ਨਹੀਂ ਸੀ। ਆਯੁਰਵੈਦਿਕ ਇਲਾਜ ਆਲਮਿ-ਵਜੂਦ ਵਿਚ ਨਹੀਂ ਆਇਆ ਸੀ। ਪੱਛਮੀ ਦੇਸ਼ਾਂ ਅਤੇ ਯੂਰਪ ਵਿਚ ਵੀ ਮੰਤਰਾਂ ਦੇ ਰਾਹੀਂ ਉਪਚਾਰ ਹੁੰਦਾ ਰਿਹਾ। ਸੂਫ਼ੀ ਫ਼ਕੀਰ ਮੰਤਰਾਂ ਦੇ ਨਾਲ ਉਪਚਾਰ ਕਰਦੇ ਰਹੇ ਨੇ। ਅੱਜ ਵੀ ਦੇਖਣ ਵਿਚ ਆਉਂਦਾ ਹੈ ਕਿ ਅਫ਼ਗਾਨਿਸਤਾਨ ਦਾ ਇਲਾਕਾ, ਪਠਾਣਿਸਤਾਨ ਦਾ ਇਲਾਕਾ, ਜਿਥੇ ਅੱਜ ਵੀ ਬਿੱਛੂ ਤੇ ਸੱਪ ਦੇ ਦਰਦ ਦਾ ਮੰਤਰਾਂ ਨਾਲ ਉਪਚਾਰ ਕੀਤਾ ਜਾਂਦਾ ਹੈ।

ਸਾਡੇ ਦੇਸ਼ ਵਿਚ ਵੀ ਦਾੜ੍ਹ ਦਾ ਦਰਦ, ਗਲੇ ਦਾ ਦਰਦ ਆਪਣੇ ਆਪਣੇ ਢੰਗ ਨਾਲ ਮੰਤਰਾਂ ਦੇ ਜਾਪ ਨਾਲ ਦੂਰ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਇਹ ਗੱਲ ਵੱਖਰੀ ਹੈ ਕਿ ਮੰਤਰਾਂ ਦੇ ਉਚਾਰਣ ਕਰਨ ਵਾਲੇ ਵਿਚ ਆਪ ਕੋਈ ਸ਼ਕਤੀ ਨਹੀਂ। ਜੈਸੇ ਦਵਾਈਆਂ ਤਾਂ ਬਹੁਤ ਅੱਛੀਆਂ ਹੋਣ, ਪਰ ਹਕੀਮ ਸਿਆਣਾ ਨਾ ਹੋਵੇ, ਨਬਜ਼ ਦੀ ਪਹਿਚਾਣ ਨਾ ਹੋਵੇ, ਰੋਗ ਨੂੰ ਸਮਝ ਨਾ ਸਕੇ, ਰੋਗ ਦਾ ਕਾਰਨ ਵੀ ਉਹ ਨਾ ਜਾਣਦਾ ਹੋਵੇ, ਤਾਂ ਚੰਗੀਆਂ ਤੋਂ ਚੰਗੀਆਂ ਦਵਾਈਆਂ ਵੀ ਕੀ ਕਰਨਗੀਆਂ ? ਕਿਵੇਂ ਦੇਵੇਗਾ ? ਕਿਸ ਮਿਕਦਾਰ ਵਿਚ ਦੇਵੇਗਾ ? ਇਸ ਤਰ੍ਹਾਂ ਮੰਤਰਾਂ ਦੀ ਤਾਂ ਆਪਣੀ ਮਹਾਨਤਾ ਸੀ, ਪਰ ਜਪਣ

ਵਾਲਾ ਹਿਰਦਾ ਨਾ ਹੋਵੇ, ਰਸਨਾ ਨਾ ਹੋਵੇ, ਉਤਨਾ ਉਤਸ਼ਾਹ ਨਾ ਹੋਵੇ, ਸ਼ਰਧਾ ਨਾ ਹੋਵੇ, ਉਥੇ ਫਿਰ ਮੰਤਰ ਖ਼ਾਲੀ ਰਹਿ ਜਾਂਦੇ ਨੇ ਔਰ ਉਹ ਪੂਰਾ ਕੰਮ ਕਰਨ ਵਿਚ ਅਸਮਰੱਥ ਹੋ ਜਾਂਦੇ ਨੇ।

ਮੰਤਰਾਂ ਵਿੱਚੋਂ ਸਿਰਮੌਰ ਮੰਤਰ ਹੈ ਪਰਮਾਤਮਾ ਦਾ ਨਾਮ, ਜਿਸ ਨੂੰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਨੇ:

**ਨਮੋ ਸਰਬ ਮੰਤ੍ਰੰ ॥**
**ਨਮੋ ਸਰਬ ਜੰਤ੍ਰੰ ॥੭੦॥** *('ਜਾਪੁ ਸਾਹਿਬ', ਸ੍ਰੀ ਦਸਮ ਗ੍ਰੰਥ, ਪੰਨਾ 4)*

ਹੇ ਪ੍ਰਭੂ ! ਤੇਰਾ ਮੰਤਰ ਮੰਤਰਾਂ ਵਿੱਚੋਂ ਸਿਰਮੌਰ ਮੰਤਰ ਹੈ, ਯੰਤਰਾਂ ਵਿੱਚੋਂ ਸਿਰਮੌਰ ਯੰਤਰ ਹੈ। ਕੋਈ ਵੀ ਮੰਤਰ ਇਕ ਰੋਗ ਨੂੰ ਦੂਰ ਕਰੇਗਾ, ਪਰ ਹੇ ਪ੍ਰਭੂ ! ਤੇਰਾ ਨਾਮ ਮੰਤਰ ਐਸਾ ਹੈ, ਸਾਰੇ ਰੋਗਾਂ ਨੂੰ ਦੂਰ ਕਰ ਦਿੰਦਾ ਹੈ:

**ਸਰਬ ਰੋਗ ਕਾ ਅਉਖਦੁ ਨਾਮੁ ॥**
*(ਗਉੜੀ ਸੁਖਮਨੀ ਮ: ੫, ਪੰਨਾ 274)*

**ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ ॥**
*(ਧਨਾਸਰੀ ਮ: ੧, ਪੰਨਾ 687)*

ਮਹਾਰਾਜ ਕਹਿੰਦੇ ਨੇ, ਸੰਸਾਰ ਦੇ ਸਾਰੇ ਰੋਗਾਂ ਦਾ ਇਲਾਜ, ਪ੍ਰਭੂ ਦਾ ਨਾਮ ਹੈ। ਨਾਮ ਹਿਰਦੇ 'ਚ ਵੱਸ ਗਿਆ, ਪਰਮ-ਅਨੰਦ ਵਿਚ ਇਨਸਾਨ ਕਿਸੇ ਨੂੰ ਦੁਖੀ ਨਹੀਂ ਕਰੇਗਾ। ਬਹੁਤ ਸਾਰੇ ਸਮਾਜਿਕ ਮਸਲੇ ਆਪਣੇ ਆਪ ਹੱਲ ਹੋ ਜਾਂਦੇ ਨੇ। ਬਹੁਤ ਸਾਰੇ ਰਾਜਨੀਤਕ ਬਖੇੜੇ ਆਪਣੇ ਆਪ ਹੱਲ ਹੋ ਜਾਂਦੇ ਨੇ, ਅਨੇਕਾਂ ਸਰੀਰਕ ਰੋਗ ਸਰੀਰ ਵਿੱਚੋਂ ਨਿਕਲ ਜਾਂਦੇ ਨੇ। ਮਨ ਦੇ ਸੁਅਸਤ ਹੁੰਦਿਆਂ ਚਾਰੋਂ ਪਾਸੇ ਜੋ ਵਾਤਾਵਰਨ ਬਣਦਾ ਹੈ, ਉਹ ਸੁਅਸਤ ਬਣਦਾ ਹੈ, ਤੰਦਰੁਸਤ ਬਣਦਾ ਹੈ, ਮਹਾਨ ਬਣਦਾ ਹੈ।

ਇਕ ਬੜਾ ਸੁੰਦਰ ਉਦਾਹਰਣ ਗੁਰੂ ਅਰਜਨ ਦੇਵ ਜੀ ਨੇ ਦਿੱਤਾ ਹੈ, ਜੈਸੇ ਸਪੇਰਾ ਗਾਰੁੜੀ ਮੰਤਰ ਦਾ ਜਾਪ ਕਰ ਕੇ ਸੱਪ ਨੂੰ ਦੰਦਾਂ ਤੋਂ ਬਿਨਾਂ ਕਰ ਦਿੰਦਾ ਹੈ, "ਦਸਨ ਬਿਹੂਨ" ਔਰ ਸੱਪ ਦੀ ਜ਼ਹਿਰ ਉਤਾਰ ਦਿੰਦਾ ਹੈ। ਇਸ ਮੰਤਰ ਦਾ ਨਾਂ ਹੈ, ਗਾਰੁੜੀ ਮੰਤਰ।

**ਬ੍ਯਾਧਿ ਉਪਾੜਣ ਸੰਤੰ ॥**
**ਨਾਨਕ ਲਬਧ ਕਰਮਣਹ ॥**

ਵਿਰਲੇ ਹੀ ਸੰਤ ਨੇ, ਜੋ ਪਰਮਾਤਮਾ ਦੇ ਨਾਮ ਮੰਤਰ ਦਾ ਜਾਪ ਕਰ ਕੇ ਆਪਣੇ ਜੀਵਨ ਵਿੱਚੋਂ ਵਿਕਾਰਾਂ ਦੀ ਜ਼ਹਿਰ ਕੱਢ ਦਿੰਦੇ ਨੇ। ਜ਼ਿੰਦਗੀ 'ਚੋਂ ਸਾਰੀ ਜ਼ਹਿਰ ਨੂੰ ਨਿਕਾਲ ਕੇ ਪਰੇ ਸੁੱਟ ਦਿੰਦੇ ਨੇ। ਜੀਵਨ ਵਿਚ ਕ੍ਰੋਧ ਇਕ ਜ਼ਹਿਰ ਹੈ। ਲੋਭ ਇਕ ਜ਼ਹਿਰ ਹੈ। ਹੰਕਾਰ ਇਕ ਜ਼ਹਿਰ ਹੈ। ਮੋਹ ਇਕ ਜ਼ਹਿਰ

ਹੈ। ਕਾਮ, ਸੀਮਾ ਤੋਂ ਵਧਿਆ ਹੋਇਆ, ਜ਼ਹਿਰ ਹੈ। ਅਤਿ ਕਾਮੀ, ਅਤਿ ਕ੍ਰੋਧੀ, ਅਤਿ ਹੰਕਾਰੀ ਮਨੁੱਖ, ਅਤਿ ਜ਼ਹਿਰੀਲਾ ਹੁੰਦਾ ਹੈ। ਉਹਦੀ ਦ੍ਰਿਸ਼ਟੀ ਵਿੱਚੋਂ ਵੀ ਜ਼ਹਿਰ ਟਪਕੇਗਾ। ਉਹਦੇ ਬੋਲਾਂ ਵਿੱਚੋਂ ਵੀ ਜ਼ਹਿਰ ਪ੍ਰਗਟ ਹੋਵੇਗਾ। ਉਹਦੇ ਉਠਦਿਆਂ-ਬੈਠਦਿਆਂ ਜਿਹੜੀਆਂ ਤਰੰਗਾਂ ਵੀ ਉਸ ਦੇ ਸਰੀਰ 'ਚੋਂ ਨਿਕਲਣਗੀਆਂ, ਵਾਤਾਵਰਣ ਨੂੰ ਪ੍ਰਦੂਸ਼ਿਤ ਕਰਨਗੀਆਂ, ਅਪਵਿੱਤਰ ਕਰਨਗੀਆਂ। ਪ੍ਰਭੂ ਮੰਤਰ ਦੇ ਜਾਪ ਨਾਲ ਇਹ ਜ਼ਹਿਰ ਅੰਮ੍ਰਿਤ ਬਣ ਜਾਂਦੀ ਹੈ :

**ਮੈਲਾਗਰ ਬੇਰ੍ਹੇ ਹੈ ਭੁਇਅੰਗਾ॥**
**ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ॥**

*(ਗੂਜਰੀ ਸ੍ਰੀ ਰਵਿਦਾਸ ਜੀ ਕੇ ਪਦੇ ਘਰੁ ੩, ਪੰਨਾ 525)*

ਜ਼ਹਿਰ ਔਰ ਅੰਮ੍ਰਿਤ ਦੀ ਕੋਈ ਬਹੁਤ ਦੂਰੀ ਨਹੀਂ ਹੈ, ਨਿਕਟਵਰਤੀ ਨੇ। ਹੋ ਗੁਜ਼ਰਿਆ ਇਸ ਸਦੀ ਦਾ ਇਕ ਪ੍ਰਸਿੱਧ ਦਾਰਸ਼ਨਿਕ ਡਾ. ਮੁਹੰਮਦ ਇਕਬਾਲ (ਉਰਦੂ ਦਾ ਬੜਾ ਵਧੀਆ ਸ਼ਾਇਰ) ਕਹਿੰਦਾ ਹੈ :

*ਜੋ ਜ਼ਹਿਰਿ ਹਲਾਹਲ ਹੈ ਵੁਹੀ ਹੈ ਅੰਮ੍ਰਿਤ ਨਾਦਾਂ,*
*ਮਾਲੂਮ ਨਹੀਂ ਤੁਝ ਕੋ ਅੰਦਾਜ਼ ਹੈਂ ਪੀਨੇ ਕੇ।*

ਇਹ ਤਾਂ ਪੀਣ ਦਾ ਢੰਗ ਹੈ। ਅਗਰ ਕਿਸੇ ਨੂੰ ਪੀਣ ਦਾ ਢੰਗ ਆ ਗਿਆ ਤਾਂ ਅੰਮ੍ਰਿਤ ਹੈ ਤੇ ਜੇ ਪੀਣ ਦਾ ਢੰਗ ਨਹੀਂ ਆਇਆ ਤਾਂ ਜ਼ਹਿਰ ਹੈ। ਐ ਨਾਦਾਨ, ਜੋ ਜ਼ਹਿਰ ਹਲਾਹਲ ਹੈ, ਸੰਖੀਆ ਹੈ, ਉਹੀ ਅੰਮ੍ਰਿਤ ਹੈ, ਫ਼ਰਕ ਸਿਰਫ਼ ਇਤਨਾ ਹੈ ਕਿ ਤੇਰੇ ਕੋਲ ਪੀਣ ਦਾ ਢੰਗ ਹੋਣਾ ਚਾਹੀਦਾ ਹੈ। ਜਿਊਣ ਦਾ ਢੰਗ ਹੋਵੇ ਤਾਂ ਜ਼ਿੰਦਗੀ ਅੰਮ੍ਰਿਤ ਹੈ, ਪਰ ਜੇ ਜਿਊਣ ਦਾ ਢੰਗ ਨਹੀਂ ਤਾਂ ਜੀਵਨ ਜ਼ਹਿਰ ਹੈ। ਵਰਤਣ ਦਾ ਢੰਗ ਹੈ ਤਾਂ ਪਦਾਰਥ ਵੀ ਅੰਮ੍ਰਿਤ ਨੇ, ਪਰ ਜੇ ਵਰਤਣ ਦਾ ਢੰਗ ਨਹੀਂ ਤਾਂ ਪਦਾਰਥ ਵੀ ਜ਼ਹਿਰ ਨੇ। ਰਹਿਣ ਦਾ ਢੰਗ ਹੋਵੇ ਤਾਂ ਪਰਿਵਾਰ ਅੰਮ੍ਰਿਤ ਹੈ, ਪਰ ਰਹਿਣ ਤੇ ਸਹਿਣ ਦਾ ਢੰਗ ਨਹੀਂ ਆਇਆ ਤਾਂ ਪਰਿਵਾਰ ਵੀ ਜ਼ਹਿਰ ਬਣ ਸਕਦਾ ਹੈ। ਗੱਲ ਸਾਰੀ ਹੈ ਢੰਗ ਦੀ।

ਗੰਨੇ ਵਿਚ ਪ੍ਰਭੂ ਨੇ ਬੜਾ ਮਿੱਠਾ ਰਸ ਪਾਇਆ ਹੈ। ਅੰਗੂਰਾਂ ਵਿਚ ਸੁਆਦ ਹੈ, ਰਸ ਹੈ। ਸੰਤਰਾ ਮਿੱਠਾ ਹੈ, ਪਰ ਇਹਨੂੰ ਤੜਕਾ ਕੇ ਸ਼ਰਾਬ ਬਣਾਈ ਜਾ ਸਕਦੀ ਹੈ, ਜੋ ਕਿ ਕੌੜੀ ਹੁੰਦੀ ਹੈ। ਮਿੱਠਾ ਕੌੜਾ ਹੋ ਗਿਆ। ਜੇ ਮਿੱਠਾ ਕੌੜਾ ਕੀਤਾ ਜਾ ਸਕਦਾ ਹੈ ਤਾਂ ਕੌੜੇ ਨੂੰ ਮਿੱਠਾ ਵੀ ਕੀਤਾ ਜਾ ਸਕਦਾ ਹੈ। ਸੰਖੀਆ ਹੈ ਤਾਂ ਕੌੜਾ, ਪਰ ਵੈਦ ਲੋਕ ਮਾਰ ਕੇ ਜਦ ਉਸ ਨੂੰ ਕੁਸ਼ਤਾ ਬਣਾ ਲੈਂਦੇ ਨੇ ਤਾਂ ਬੜਾ ਕਾਰਆਮਦ ਹੋ ਜਾਂਦਾ ਹੈ। ਸੱਪ ਦੀ ਜ਼ਹਿਰ ਦੀਆਂ ਦਵਾਈਆਂ ਬਣਦੀਆਂ ਨੇ ਔਰ ਅਨੇਕ ਰੋਗਾਂ ਦਾ ਉਸ ਨਾਲ ਉਪਚਾਰ ਹੁੰਦਾ ਹੈ। ਜ਼ਹਿਰ ਦਵਾਈ ਬਣ ਗਈ ਏ, ਜੇ ਢੰਗ ਹੋਵੇ। ਅਗਰ ਢੰਗ ਨਹੀਂ ਤਾਂ ਦਵਾਈ ਵੀ ਜ਼ਹਿਰ ਬਣ ਜਾਏਗੀ।

'ਵਾਹਿਗੁਰੂ ਵਾਹਿਗੁਰੂ' ਦਾ ਜਾਪ ਕਾਮ ਨੂੰ ਸੀਮਾ ਵਿਚ ਕਰ ਦਿੰਦਾ ਹੈ। ਉਹ ਗ੍ਰਿਹਸਤ ਦੀ ਲੋੜ ਬਣ ਜਾਂਦਾ ਹੈ। ਸਮਾਜ ਦੀ ਲੋੜ ਬਣ ਜਾਂਦਾ ਹੈ। ਅੰਮ੍ਰਿਤ ਬਣ ਜਾਂਦਾ ਹੈ। ਸਿਰਫ਼ ਲੋੜ ਮਾਤਰ। ਲੋਭ ਦੀ ਤਸ਼ਬੀਹ ਦੇਣੀ ਹੋਵੇ ਤਾਂ ਕੁੱਤੇ ਨਾਲ ਦਿੱਤੀ ਜਾਂਦੀ ਏ, ਪਰ ਅਤਿ ਕਾਮੀ ਪੁਰਸ਼ ਲਈ ਤਸ਼ਬੀਹ, ਜੋ ਸੰਤ-ਜਨਾਂ ਨੇ ਲੱਭੀ ਏ, ਉਥੇ ਹਾਥੀ ਤੇ ਖੋਤੇ ਨੂੰ ਅੱਗੇ ਕੀਤਾ ਹੈ।

ਖੋਤੇ ਦਾ ਮਾਨਸਿਕ ਮੰਡਲ ਐਸਾ ਹੈ ਕਿ ਕਾਮ ਉਸ ਦੀ ਸੋਚ ਦੇ ਵਿਚ ਵੀ ਹੈ। ਇਸ ਵਾਸਤੇ ਆਖਿਆ ਜਾਂਦਾ ਹੈ ਕਿ ਇਹ ਤਾਂ ਕਾਮੀ ਖੋਤਾ ਹੈ। ਕਬੀਰ ਕਹਿੰਦੇ ਨੇ ਕਿ ਭਾਵੇਂ ਮੈਂ ਸੰਤ ਹੋ ਗਿਆ ਹਾਂ, ਪਰ ਮੇਰੇ ਅੰਦਰ ਖੋਤਾ ਤਾਂ ਉਸੇ ਤਰ੍ਹਾਂ ਨੱਚ ਰਿਹੈ। ਪਰ ਇਕ ਫ਼ਰਕ ਦੇ ਨਾਲ, ਪਹਿਲੇ ਇਹ ਨਗਨ ਨੱਚਦਾ ਸੀ, ਹੁਣ ਚੋਲਾ ਪਾ ਕੇ ਨੱਚਦਾ ਹੈ। ਹੁਣ ਸਮਾਜ ਦੀ ਮਰਿਆਦਾ ਦਾ ਇਸ ਨੇ ਚੋਲਾ ਪਹਿਨ ਲਿਆ ਹੈ। ਹੁਣ ਪ੍ਰਭੂ ਦੇ ਡਰ ਦਾ ਇਸ ਨੇ ਚੋਲਾ ਪਹਿਨ ਲਿਆ ਹੈ। ਹੁਣ ਚੋਲੇ ਦੀ ਉਲੰਘਣਾ ਨਹੀਂ, ਧਰਮ ਦੀ ਉਲੰਘਣਾ ਨਹੀਂ, ਸਮਾਜ ਦੀ ਉਲੰਘਣਾ ਨਹੀਂ ਤੇ ਹੁਣ ਕਾਮ ਅੰਮ੍ਰਿਤ ਬਣ ਗਿਆ ਹੈ:

**ਪਹਿਰਿ ਚੋਲਨਾ ਗਦਹਾ ਨਾਚੈ ਭੈਸਾ ਭਗਤਿ ਕਰਾਵੈ ॥**

*(ਰਾਗ ਆਸਾ, ਕਬੀਰ ਜੀ, ਪੰਨਾ 477)*

ਕ੍ਰੋਧ ਇਕ ਜ਼ਹਿਰ ਹੈ। ਪ੍ਰਭੂ ਨਾਮ ਦੇ ਜਾਪ ਨਾਲ ਕ੍ਰੋਧ ਬੀਰ-ਰਸ ਬਣ ਜਾਂਦਾ ਹੈ ਔਰ ਦਯਾ ਦਾ ਰੂਪ ਧਾਰਨ ਕਰ ਲੈਂਦਾ ਹੈ। ਕ੍ਰੋਧ ਜਿਥੇ ਸੰਖੀਆ ਹੈ, ਇਸ ਨੂੰ ਮਾਰ ਲਈਏ, ਇਸ ਦਾ ਕੁਸ਼ਤਾ ਬਣ ਜਾਂਦਾ ਹੈ ਤਾਂ ਇਹ ਬੀਰ ਰਸ ਦਾ ਰੂਪ ਧਾਰਨ ਕਰ ਲੈਂਦਾ ਹੈ। ਇਹ ਦਯਾ ਦੀ ਮੂਰਤੀ ਬਣ ਜਾਂਦਾ ਹੈ। ਲੋਭ-ਗ੍ਰਸੇ ਮਨੁੱਖ ਨੂੰ ਕੇਵਲ ਆਪਣਾ ਪਰਿਵਾਰ ਚੰਗਾ ਲੱਗਦਾ ਹੈ, ਸੰਸਾਰ ਨਾਲ ਤਾਂ ਉਸ ਨੂੰ ਘ੍ਰਿਣਾ ਹੈ। ਸਿਰਫ਼ ਪਰਿਵਾਰ ਨਾਲ ਹੀ ਉਹ ਕਿਸੇ ਤਲ 'ਤੇ ਇਨਸਾਫ਼ ਕਰ ਸਕਦਾ ਹੈ, ਸੰਸਾਰ ਨਾਲ ਨਹੀਂ।

ਪ੍ਰੇਮੀ ਲਈ ਸਾਰਾ ਸੰਸਾਰ ਉਸ ਦਾ ਪਰਿਵਾਰ ਹੈ। ਹੋ ਸਕਦਾ ਹੈ ਕਿ ਮੋਹ-ਗ੍ਰਸੇ ਮਨੁੱਖ ਨੂੰ ਉਸ ਦਾ ਪਰਿਵਾਰ ਵੀ ਆਪਣਾ ਨਾ ਦਿਖਾਈ ਦੇਵੇ, ਕਿਉਂਕਿ ਪਰਿਵਾਰ ਵਿਚ ਵੀ ਐਸਾ ਹੋ ਸਕਦਾ ਹੈ ਕਿ ਕੋਈ ਉਸ ਦੀ ਕਾਮਨਾ ਪੂਰੀ ਨਾ ਕਰੇ, ਉਸ ਦੇ ਹੰਕਾਰ ਨੂੰ ਪੱਠੇ ਨਾ ਪਾਵੇ ਤਾਂ ਸ਼ਾਇਦ ਉਸ ਨਾਲ ਸੰਬੰਧ ਨਾ ਰਵ੍ਹੇ। ਮੋਹ-ਗ੍ਰਸੇ ਮਨੁੱਖ ਦਾ ਜਿਥੇ ਹਿੱਤ ਹੈ, ਜਿਥੇ ਉਸ ਦੇ ਸੁਆਰਥ ਦੀ ਸਿੱਧੀ ਹੈ, ਬੱਸ ਉਹੀ ਆਪਣੇ ਨੇ, ਬਾਕੀ ਤੇ ਸਭ ਓਪਰੇ, ਬਾਕੀ ਤੇ ਸਭ ਬੇਗਾਨੇ ਨੇ। ਪ੍ਰੇਮ ਨਾਲ ਭਿੱਜਿਆ ਹੋਇਆ ਹਿਰਦਾ ਗੁਰੂ ਅਰਜਨ ਦੇਵ ਜੀ ਕਹਿੰਦੇ ਨੇ:

**ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ ॥**
**ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ ॥**

*(ਧਨਾਸਰੀ ਮ: ੫, ਪੰਨਾ 671)*

ਹੁਣ ਦੁਬਿਧਾ ਮਿਟ ਗਈ, ਸਭ ਆਪਣੇ ਨੇ, ਕੋਈ ਬੇਗਾਨਾ ਨਹੀਂ :

*ਦੂਈ ਰਾ ਚੂੰ ਬਦਰ ਕਰਦਮ ਦੋ ਆਲਮ ਰਾ ਯਕੇ ਦੀਦਮ।*

ਸ਼ਮਸ ਤਬਰੇਜ਼ ਕਹਿੰਦੇ ਨੇ ਕਿ ਜਿਸ ਦਿਨ ਦੀ ਦੁਬਿਧਾ ਨਾਸ ਹੋਈ ਹੈ, ਸਮੂਹ ਬ੍ਰਹਿਮੰਡ ਇਕ ਦਿਖਾਈ ਦੇ ਰਿਹੈ ਔਰ ਆਪਣਾ ਦਿਖਾਈ ਦੇ ਰਿਹੈ। ਹੁਣ ਕੋਈ ਬੇਗਾਨਾ ਨਹੀਂ। ਅਗਰ ਉਸ ਇਕ ਤੋਂ ਹੀ ਸਾਰਾ ਸੰਸਾਰ ਆਇਆ ਹੈ ਤਾਂ ਫਿਰ ਉਹ ਇਕ ਸਾਰਿਆਂ ਦਾ ਪਿਤਾ ਹੈ ਤੇ ਜਦ ਇਕ ਹੀ ਸਾਰਿਆਂ ਦਾ ਪਿਤਾ ਹੈ ਤਾਂ ਬੇਗਾਨਾ ਕੌਣ ? ਓਪਰਾ ਕੌਣ ?

**ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ ॥**

*(ਸੋਰਠਿ ਮ: ੫ ਘਰੁ ੨ ਚਉਪਦੇ, ਪੰਨਾ 611)*

ਸੋ ਮੋਹ ਪ੍ਰੇਮ ਬਣ ਜਾਂਦਾ ਹੈ। ਲੋਭ ਸੰਤੋਖ ਦੀ ਸ਼ਕਲ ਅਖ਼ਤਿਆਰ ਕਰ ਲੈਂਦਾ ਹੈ। ਲੋਭੀ, ਜੇ ਸਮੂਹ ਬ੍ਰਹਿਮੰਡ ਦੇ ਪਦਾਰਥ ਵੀ ਉਸਦੇ ਅੱਗੇ ਰੱਖ ਦੇਈਏ, ਸਾਰੀ ਧਨ ਸੰਪਦਾ ਰੱਖ ਦੇਈਏ ਤਾਂ ਵੀ ਉਸ ਦੇ ਲਈ ਥੋੜ੍ਹਾ ਹੈ। ਕਲਪਨਾ ਬਣੀ ਰਹੇਗੀ। ਪਰ ਸੰਤੁਸ਼ਟ ਮਨੁੱਖ ਦੇ ਲਈ ਕਿਣਕਾ ਮਾਤਰ ਵੀ ਬਹੁਤ ਕੁਝ ਹੈ। ਸੰਤੋਖੀ ਤੋਂ ਮੁਰਾਦ, ਜੋ ਕੁਝ ਹੈ, ਜੈਸਾ ਹੈ ਔਰ ਜਿੰਨੀ ਮੇਰੀ ਪ੍ਰਾਲਬਧ ਹੈ, ਪ੍ਰਵਾਨ ਹੈ, ਕਬੂਲ ਹੈ। ਮੈਂ ਰਾਜ਼ੀ ਹਾਂ। ਮੈਨੂੰ ਇਹ ਖਿੜੇ ਮੱਥੇ ਤਸਲੀਮ ਹੈ।

ਲੋਭ ਹਰ ਤਲ 'ਤੇ ਇਨਕਾਰੀ ਹੈ। ਲੋਭੀ ਕਹਿੰਦਾ ਹੈ ਕਿ ਮੇਰੀ ਪਾਤਰਤਾ ਤਾਂ ਬਹੁਤ ਵੱਡੀ ਸੀ, ਮਿਲਿਆ ਕੀ ਹੈ ? ਕੁਝ ਵੀ ਨਹੀਂ। ਸੰਤੋਖੀ ਕਹਿੰਦਾ ਹੈ ਕਿ ਮੇਰੀ ਪਾਤਰਤਾ (ਝੋਲੀ) ਤਾਂ ਬਹੁਤ ਛੋਟੀ ਸੀ, ਪ੍ਰਭੂ ਤੂੰ ਬਹੁਤ ਪਾ ਦਿੱਤੈ। ਇਸ ਲਈ ਸੰਤੋਖੀ ਬਾਰ ਬਾਰ ਧੰਨਵਾਦ ਨਾਲ ਭਰਿਆ ਹੁੰਦਾ ਹੈ ਤੇ ਲੋਭੀ ਗਿਲਿਆਂ ਨਾਲ ਭਰਿਆ ਹੋਇਆ ਹੁੰਦਾ ਹੈ। ਜਦ ਗਿਲੇ ਨਿਕਲਣ, ਸ਼ਿਕਵੇ ਨਿਕਲਣ ਤਾਂ ਸਮਝ ਲੈਣਾ ਲੋਭ ਹੈ। ਜਦ ਬਾਰ ਬਾਰ ਧੰਨਵਾਦ ਨਿਕਲੇ, ਸ਼ੁਕਰਾਨਾ ਨਿਕਲੇ ਤਾਂ ਸਮਝਣਾ ਸੰਤੋਖ ਹੈ।

ਬਾਰ ਬਾਰ ਆਪਣੀ ਯੋਗਤਾ ਤੇ ਆਪਣੀ ਪਾਤਰਤਾ 'ਤੇ ਜਿਸ ਦਾ ਧਿਆਨ ਜਾਵੇਗਾ, ਗਿਲਿਆਂ ਨਾਲ ਭਰ ਜਾਵੇਗਾ। ਪਰ ਬਾਰ ਬਾਰ ਜਿਸ ਦਾ ਪ੍ਰਾਪਤੀ 'ਤੇ ਧਿਆਨ ਜਾਵੇਗਾ, ਜੋ ਕੁਝ ਮਿਲਿਆ ਉਸ 'ਤੇ ਧਿਆਨ ਜਾਵੇਗਾ ਤਾਂ ਬਾਰ ਬਾਰ ਸ਼ੁਕਰਾਨਾ ਪੈਦਾ ਹੋਵੇਗਾ। ਸੰਤੋਖ ਹਮੇਸ਼ਾ ਪ੍ਰਾਰਥਨਾ ਨਾਲ ਭਰਿਆ ਹੁੰਦਾ ਹੈ, ਜਦ ਕਿ ਲੋਭ ਹਮੇਸ਼ਾ ਗਿਲਿਆਂ ਨਾਲ ਭਰਿਆ ਹੁੰਦਾ ਹੈ। ਪਰ ਲੋਭ ਹੀ ਸੰਤੋਖ ਬਣ ਜਾਂਦਾ ਹੈ, ਪ੍ਰਭੂ ਨਾਮ ਦੇ ਜਾਪ ਨਾਲ। ਜਿਥੇ ਲੋਭ ਜ਼ਹਿਰ ਹੈ, ਉਥੇ ਸੰਤੋਖ ਅੰਮ੍ਰਿਤ ਹੈ।

ਹੰਕਾਰ ਜ਼ਹਿਰ ਹੈ। ਪ੍ਰਭੂ ਨਾਮ ਦੇ ਜਾਪ ਨਾਲ ਇਹ ਨਿਮਰਤਾ ਦਾ ਰੂਪ ਧਾਰਨ ਕਰ ਜਾਂਦਾ ਹੈ। ਹੰਕਾਰ ਹੀ ਨਿਰਮਾਣਤਾ ਦਾ ਰੂਪ ਬਣ ਜਾਂਦਾ ਹੈ।

ਹੰਕਾਰ ਕਿਸੇ ਦੇ ਸਿਰ 'ਤੇ ਚੜ੍ਹ ਕੇ ਬੈਠਣਾ, ਹੰਕਾਰ ਦੀ ਖ਼ੁਸ਼ੀ ਵੀ ਇਸੇ ਵਿਚ ਹੈ। ਸਿੰਘਾਸਣ, ਜੇ ਬਹੁਤ ਹੱਦ ਤਕ ਦੇਖੀਏ ਤਾਂ ਲੋਕਾਂ ਦੇ ਸਿਰਾਂ 'ਤੇ ਖੜੇ ਹੁੰਦੇ ਹਨ। ਆਪਣੇ ਵਿਚਾਰ ਦੇਣੇ ਨੇ, ਆਪਣੀ ਸਹਿਮਤੀ ਦੇਣੀ ਹੈ, ਆਪਣਾ ਸਿਰ ਦੇਣਾ ਹੈ, ਤਾਂ ਜਾ ਕੇ ਕਿਸੇ ਦੇ ਸਿੰਘਾਸਣ 'ਤੇ ਖੜੇ ਹੁੰਦੇ ਨੇ।

ਆਪਣਾ ਸਿਰ ਝੁਕਾਣਾ, ਆਪਣਾ ਮਤ ਦੇਣਾ ਹੈ, ਮਤ ਪ੍ਰਦਾਨ ਕਰਨਾ ਹੈ, ਮਤ ਦਾ ਦਾਨ ਕਰਨਾ ਹੈ, ਮਤ ਅੱਗੋਂ ਰੱਖ ਦੇਣੀ ਹੈ, ਅਜਿਹੇ ਸਿਰਾਂ ਉਪਰ ਹੀ ਸਿੰਘਾਸਣ ਹੁੰਦੇ ਨੇ, ਜਿਨ੍ਹਾਂ ਉੱਤੇ ਕਿ ਰਾਜਨੀਤਕ ਬੈਠਦੇ ਹਨ। ਜਿਨ੍ਹਾਂ ਨੂੰ ਅਸੀਂ ਰਾਜਨੀਤਕ ਕ੍ਰਾਂਤੀ ਆਖਦੇ ਹਾਂ, ਉਹ ਇਹੋ ਹੀ ਸਿਰ ਹੁੰਦੇ ਨੇ। ਕਦੀ ਕਦੀ ਸਿਰ ਹਿੱਲ ਪੈਂਦੇ ਨੇ ਔਰ ਬੋਲ ਬਰਦਾਸ਼ਤ ਕਰਨ ਨੂੰ ਇਨਕਾਰ ਕਰ ਦਿੰਦੇ ਨੇ, ਉਸ ਹਾਲਤ ਨੂੰ ਅਸੀਂ ਕਹਿੰਦੇ ਹਾਂ ਕਿ ਸਿੰਘਾਸਣ ਡੋਲ ਰਿਹਾ ਹੈ। ਸਿਰ ਹਿਲਦੇ ਨੇ ਤੇ ਲੋਕੀਂ ਆਪਣਾ ਸਿਰ ਥੱਲਿਉਂ ਕੱਢ ਲੈਂਦੇ ਨੇ। ਇਸ ਨੂੰ ਕਹਿੰਦੇ ਨੇ ਮੁਕੰਮਲ ਕ੍ਰਾਂਤੀ ਹੋ ਗਈ। ਰਾਜ-ਸੱਤਾ ਪਲਟ ਗਈ ਏ। ਇੰਝ ਕਹੀਏ ਕਿ ਜਿਸ ਨੂੰ ਧਾਰਮਿਕ ਪੁਰਸ਼ਾਂ ਉੱਤੇ ਬੈਠਣ ਦਾ ਸ਼ੌਕ ਹੈ, ਬੱਸ ਹੰਕਾਰੀ ਏ। ਪਰ ਕਿਸੇ ਦੇ ਕਦਮਾਂ 'ਚ ਬੈਠਣ ਦਾ ਜਿਸ ਨੂੰ ਸ਼ੌਕ ਹੈ, ਉਹ ਗ਼ਰੀਬ ਹੈ, ਸਨਿਮਰ ਹੈ।

*ਜ਼ਬਾਂ ਖੋਲ੍ਹੇਂਗੇ ਮੁਝ ਪਰ ਬਦ-ਜ਼ਬਾਂ ਕਿਆ ਬਦ-ਸ਼ੁਆਰੀ ਸੇ,*
*ਕਿ ਮੈਂ ਨੇ ਖ਼ਾਕ ਭਰ ਦੀ ਉਨ ਕੇ ਮੂੰਹ ਮੇਂ ਖ਼ਾਕਸਾਰੀ ਸੇ।*

ਹੁਣ ਮੇਰੀ ਹੋਰ ਕੀ ਨਿੰਦਾ ਹੋਣੀ ਹੈ ? ਹੁਣ ਮੇਰੇ 'ਤੇ ਹੋਰ ਕੀ ਲਾਂਛਣ ਲਾਉਣਗੇ, ਮੈਂ ਤਾਂ ਹਰ ਇਕ ਦੇ ਕਦਮਾਂ ਦੀ ਖ਼ਾਕ ਬਣ ਗਿਆਂ। ਮੈਂ ਤਾਂ ਹਰ ਇਕ ਦੇ ਪੈਰਾਂ ਦੇ ਥੱਲੇ ਆ ਗਿਆਂ ਔਰ ਬਾ-ਖ਼ੁਸ਼ੀ ਆਇਆਂ। ਗੁਰੂ ਅਰਜਨ ਦੇਵ ਜੀ ਦੇ ਬੋਲ:

**ਦੀਸਿ ਆਵਤ ਹੈ ਬਹੁਤੁ ਭੀਹਾਲਾ॥**
**ਸਗਲ ਚਰਨ ਕੀ ਇਹੁ ਮਨੁ ਰਾਲਾ॥**

*(ਰਾਗ ਆਸਾ ਮ: ੫, ਪੰਨਾ 384)*

ਸਭ ਮੈਥੋਂ ਉੱਚੇ ਹਨ। ਭਗਤ ਕਬੀਰ ਜੀ ਮਹਾਰਾਜ ਕਹਿੰਦੇ ਨੇ:

**ਕਬੀਰੁ ਪੂੰਗਰਾ ਰਾਮ ਅਲਹ ਕਾ ਸਭ ਗੁਰ ਪੀਰ ਹਮਾਰੇ॥**

*(ਬਿਭਾਸ ਪ੍ਰਭਾਤੀ ਬਾਣੀ ਕਬੀਰ ਜੀ ਕੀ, ਪੰਨਾ 1349)*

ਕਬੀਰ ਸਾਹਿਬ ਕਹਿੰਦੇ ਨੇ ਕਿ ਸਾਰੇ ਹੀ ਮੈਥੋਂ ਵੱਡੇ ਨੇ, ਮੇਰੇ ਪੀਰ ਨੇ, ਮੇਰੇ ਗੁਰੂ ਨੇ, ਹਰ ਇਕ ਤੋਂ ਮੈਂ ਕੁਝ ਨਾ ਕੁਝ ਗੁਰ ਲਿਆ ਹੈ। ਤੇ ਜਦ ਹਰ ਇਕ ਤੋਂ ਮੈਨੂੰ ਕੁਝ ਨਾ ਕੁਝ ਪ੍ਰੇਰਨਾ ਮਿਲੀ ਏ ਤਾਂ ਹਰ ਇਕ ਮੇਰਾ ਗੁਰੂ ਹੈ।

ਮੈਂ ਪੜ੍ਹ ਰਿਹਾ ਸੀ ਜਮਾਲ ਹੁਸੈਨ ਪੀਰ ਦੀ ਕਹਾਣੀ। ਜਦ ਉਸ ਨੂੰ ਪੁੱਛਿਆ ਗਿਆ ਕਿ ਤੁਸੀਂ ਇਤਨੇ ਆਸ਼ਾਵਾਦੀ ਹੋ ਬੰਦਗੀ ਰੋਜ਼ ਕਰਦੇ ਹੋ,

ਪ੍ਰਾਪਤ ਕੁਝ ਨਹੀਂ ਹੋਇਆ। ਪਰ ਨਿਰਾਸ਼ ਨਹੀਂ ਹੋਏ। ਇਤਨੀ ਆਸ਼ਾ, ਇਤਨੀ ਪ੍ਰਬਲ ਸ਼ਰਧਾ, ਇਹ ਕਿਵੇਂ ਪ੍ਰਾਪਤੀ ਹੋਈ ? ਕਹਿਣ ਲੱਗਾ—ਇਕ ਚੋਰ ਤੋਂ। ਹੈਂ ! ਚੋਰ ਤੋਂ ? ਚੋਰ ਤੋਂ ਇਤਨਾ ਆਸ਼ਾਵਾਦੀ ਜੀਵਨ ? ਉਹਨੇ ਮਿੱਤਰ ਨੂੰ ਇਵੇਂ ਗੱਲ ਸੁਣਾਈ ਕਿ ਘਰ ਵਿਚ ਇਕ ਚੋਰ ਆਇਆ, ਰਾਤ ਦੀ ਤਾਰੀਕੀ, ਹਨੇਰੇ ਵਿਚ ਤੇ ਫਿਰ ਜਮਾਲ ਹੁਸੈਨ ਅਥਾਹ ਗ਼ਰੀਬ ਫ਼ਕੀਰ। ਉਹਨੇ ਆਵਾਜ਼ ਮਾਰੀ ਕਿ ਮਿੱਤਰਾ, ਇਥੇ ਦਿਨ ਨੂੰ ਕੁਝ ਨਹੀਂ ਲੱਭਦਾ ਤੇ ਤੂੰ ਰਾਤ ਨੂੰ ਕੀ ਖ਼ਾਕ ਲੱਭੇਂਗਾ ! ਆ ਮੇਰੇ ਕੋਲ ਬੈਠ। ਠੰਢ ਬੜੀ ਏ। ਇਕ ਕੰਬਲ ਹੈ ਮੇਰੇ ਕੋਲ, ਤੂੰ ਮੇਰੀ ਤੌਹੀਨ ਨਾ ਕਰੀਂ। ਇਹ ਕੰਬਲ ਲੈ ਲੈ ਔਰ ਕਮ-ਅਜ਼-ਕਮ ਤੈਨੂੰ ਅਹਿਸਾਸ ਹੋਵੇ ਕਿ ਫ਼ਕੀਰ ਦੇ ਘਰੋਂ ਮੈਂ ਖ਼ਾਲੀ ਨਹੀਂ ਨਿਕਲਿਆ, ਮੇਰੇ ਹੱਥ ਕੁਝ ਲਗਿਆ ਹੈ।

ਇਨ੍ਹਾਂ ਬਚਨਾਂ ਨੇ ਉਸ ਚੋਰ ਦਾ ਮਨ ਮੋਹ ਲਿਆ। ਆਖਿਆ—ਮੈਂ ਹੁਣ ਚੱਲਿਆਂ, ਕਿਸੇ ਹੋਰ ਘਰ ਸੰਨ੍ਹ ਲਾਉਣ ਨੂੰ। ਜਮਾਲ ਹੁਸੈਨ ਨੇ ਕਿਹਾ ਕਿ ਆਵੀਂ ਮੇਰੇ ਕੋਲ, ਇਥੇ ਹੀ ਠਹਿਰੀਂ ਤੂੰ, ਮੇਰਾ ਮਹਿਮਾਨ ਬਣ। ਮੇਰੇ ਕੋਲ ਠਹਿਰ। ਸਵੇਰਾ ਹੁੰਦੇ ਹੋਏ ਉਹ ਚੋਰ ਆਇਆ ਔਰ ਕੋਲ ਕੁਝ ਵੀ ਨਹੀਂ। ਫ਼ਕੀਰ ਪੁੱਛਦਾ ਹੈ—ਕੁਝ ਹੈ ? ਕੁਝ ਹੱਥ ਲੱਗਿਆ ? ਕਹਿੰਦਾ—ਅੱਜ ਤੇ ਨਹੀਂ। ਸ਼ਾਇਦ ਕੱਲ ਕੁਝ ਲੱਭ ਜਾਏ। ਤਾਂ ਕੱਲ ਵੀ ਗਿਆ, ਖ਼ਾਲੀ ਹੱਥ ਆਇਆ। ਜਮਾਲ ਹੁਸੈਨ ਪੁੱਛਦੇ ਨੇ—ਕੁਝ ਮਿਲਿਆ ? ਕਹਿੰਦਾ—ਅੱਜ ਤੇ ਨਹੀਂ ਮਿਲਿਆ, ਕੱਲ ਸ਼ਾਇਦ ਮਿਲ ਜਾਏ। ਤੀਸਰੇ ਦਿਨ ਵੀ ਐਸਾ ਹੋਇਆ। ਚੌਥੇ ਦਿਨ ਵੀ ਐਸਾ ਹੋਇਆ। ਤਕਰੀਬਨ 20 ਦਿਨ ਉਹ ਐਸਾ ਹੀ ਕਹਿੰਦਾ ਰਿਹਾ ਔਰ ਉਸ ਦੇ ਹੱਥ ਕੁਝ ਨਹੀਂ ਲੱਗਿਆ। ਇੱਕੋ ਹੀ ਸਬਕ, ਇੱਕੋ ਹੀ ਰਟ ਉਸ ਨੇ ਲਾਈ ਕਿ ਅੱਜ ਤਾਂ ਕੁਝ ਨਹੀਂ ਲੱਭਿਆ—ਕੱਲ। ਜਮਾਲ ਹੁਸੈਨ ਕਹਿੰਦੇ ਕਿ ਮੈਂ ਇਥੋਂ ਹੀ ਆਪਣੇ ਨਿਰਾਸ਼ ਹਿਰਦੇ ਨੂੰ ਆਸ਼ਾ ਨਾਲ ਭਰ ਲਿਆ। ਅੱਜ ਨਹੀਂ ਰਸ ਆਇਆ ਪ੍ਰਭੂ ਦੀ ਬੰਦਗੀ ਨਾਲ ਤੇ ਸ਼ਾਇਦ ਕੱਲ ਆ ਜਾਵੇ। ਅੱਜ ਨਹੀਂ ਖ਼ੁਦਾ ਮਿਲਿਆ, ਸ਼ਾਇਦ ਕੱਲ ਮਿਲ ਜਾਵੇ। ਇਹ ਚੋਰ ਇਤਨਾ ਆਸ਼ਾਵਾਦੀ ਹੈ ਤੇ ਮੈਂ ਸਾਧ ਹੋ ਕੇ ਇਤਨਾ ਨਿਰਾਸ਼ ਹੋ ਜਾਵਾਂ ? ਇਹ ਚੋਰ ਤਾਂ ਮੇਰੇ ਨਾਲੋਂ ਬਹੁਤ ਅੱਗੇ ਐ।

ਸ਼ੇਖ਼ ਸਾਅਦੀ ਸਾਹਿਬ 'ਤੇ ਉਨ੍ਹਾਂ ਦੇ ਸ਼ਿਸ਼ਾਂ ਇਕ ਦਫ਼ਾ ਬਹੁਤ ਵੱਡਾ ਪ੍ਰਸ਼ਨ ਖੜਾ ਕੀਤਾ—ਸ਼ੇਖ਼ ਸਾਅਦੀ ਸਾਹਿਬ, ਤੁਹਾਥੋਂ ਕਦੇ ਵੀ ਭੁੱਲ ਨਹੀਂ ਹੁੰਦੀ, ਜਦ ਕਿ ਹਰ ਮਨੁੱਖ ਹਰ ਰੋਜ਼ ਪਤਾ ਨਹੀਂ ਕਿੰਨੀਆਂ ਕਿੰਨੀਆਂ ਭੁੱਲਾਂ ਕਰ ਬੈਠਦਾ ਹੈ। ਇਸ ਵਾਸਤੇ ਤੁਹਾਡੇ ਕੋਲ ਕੋਈ ਪਸ਼ਚਾਤਾਪ ਵੀ ਨਹੀਂ ਦੇਖਿਆ। ਇਹ ਪ੍ਰੇਰਨਾ ਤੁਸੀਂ ਕਿਥੋਂ ਲਈ ਏ ? ਆਖਣ ਲੱਗੇ—ਅੰਧਿਆਂ ਤੋਂ। ਹੈਂ ! ਨਾਬੀਨ ਅੰਧਿਆਂ ਤੋਂ, ਉਹ ਕਿਸ ਤਰ੍ਹਾਂ ? ਕਹਿਣ ਲੱਗੇ—ਮੈਂ ਦੇਖਿਐ, ਜਿੰਨਾ ਚਿਰ

ਤਕ ਉਹ ਸੋਟੇ ਨਾਲ, ਲਾਠੀ ਨਾਲ, ਅਗਲੀ ਜਗ੍ਹਾ ਨੂੰ ਟਟੋਲ ਕੇ ਵੇਖ ਨਾ ਲੈਣ, ਆਪਣਾ ਪੈਰ ਨਹੀਂ ਧਰਦੇ। ਪੈਰ ਤਾਂ ਰੱਖਦੇ ਨੇ ਅੱਗੇ, ਪਰ ਪਹਿਲੇ ਟਟੋਲ ਲੈਂਦੇ ਨੇ। ਤੇ ਇਸ ਤੋਂ ਮੈਨੂੰ ਸਬਕ ਮਿਲਿਆ ਕਿ ਜਗਤ ਵਿਚ ਕੋਈ ਚੀਜ਼ ਗ੍ਰਹਿਣ ਕਰਨੀ ਹੈ ਤਾਂ ਉਸ ਨੂੰ ਟਟੋਲ ਲੈਣਾ ਚਾਹੀਦਾ ਹੈ, ਦੇਖ ਲੈਣਾ ਚਾਹੀਦਾ ਹੈ। ਅੰਧਿਆਂ ਦੀ ਇਹ ਸ਼ਿਖਸ਼ਾ ਮੈਂ ਜੀਵਨ ਭਰ ਪੱਲੇ ਬੰਨ੍ਹੀ ਹੈ। ਮੈਨੂੰ ਕਦੇ ਪਛਤਾਣਾ ਨਹੀਂ ਪਿਆ। ਕਦੇ ਡਿੱਗਿਆ ਹੀ ਨਹੀਂ। ਪਹਿਲੇ ਟਟੋਲ ਲੈਣਾ ਕਿ ਇਹ ਸੱਚ ਹੈ ਕਿ ਨਹੀਂ। ਇਹ ਮੇਰੇ ਅਨੁਕੂਲ ਹੈ ਕਿ ਨਹੀਂ? ਨਹੀਂ ਹੈ, ਤਾਂ ਇਥੇ ਮੇਰੇ ਪੈਰ ਫਿਸਲ ਜਾਣਗੇ, ਮੈਂ ਡਿੱਗ ਜਾਵਾਂਗਾ।

ਗੁਰੂ ਅਰਜਨ ਦੇਵ ਜੀ ਮਹਾਰਾਜ ਇਥੇ ਉਪਦੇਸ਼ ਦਿੰਦੇ ਨੇ ਕਿ ਜਾਪ ਨਾਲ ਹੰਕਾਰ, ਦਇਆ ਬਣ ਜਾਂਦਾ ਹੈ। ਲੋਭ, ਸੰਤੋਖ ਬਣ ਜਾਂਦਾ ਹੈ। ਕਾਮ ਸੀਮਾ 'ਚ ਆ ਜਾਂਦਾ ਹੈ। ਮੋਹ ਪ੍ਰੇਮ ਦਾ ਰੂਪ ਧਾਰਨ ਕਰ ਲੈਂਦਾ ਹੈ। ਇਸ ਤਰ੍ਹਾਂ ਜੋ ਜ਼ਹਿਰ ਹਲਾਹਲ ਸੀ, ਉਹ ਅੰਮ੍ਰਿਤ ਦਾ ਰੂਪ ਬਣ ਜਾਂਦੀ ਐ। ਤੇ ਸਾਹਿਬ ਕਹਿੰਦੇ ਨੇ ਕਿ ਉਹ ਵਿਰਲੇ ਹੀ ਸੰਤ ਜਨ ਨੇ ਜਿਨ੍ਹਾਂ ਨੇ ਜ਼ਹਿਰ ਨੂੰ ਅੰਮ੍ਰਿਤ ਵਿਚ ਬਦਲਿਆ। ਜੋ ਜਿਧਰ ਕਿਧਰ ਵੀ ਰਮਿਆ ਹੋਇਆ ਹੈ ਔਰ ਸਾਰੇ ਜੀਆਂ ਵਿਚ ਵਿਆਪਕ ਹੈ, ਜਿਸ ਨੂੰ ਹਰ ਤਰ੍ਹਾਂ ਦੀਆਂ ਸਿੱਧੀਆਂ ਦੀ ਪ੍ਰਾਪਤੀ ਹੋ ਗਈ ਹੈ ਔਰ ਹਰ ਤਰ੍ਹਾਂ ਦੀਆਂ ਖ਼ੁਸ਼ੀਆਂ ਉਸ ਦੀ ਝੋਲੀ ਪੈ ਜਾਂਦੀਆਂ ਨੇ। ਗੁਰੂ ਦੀ ਕ੍ਰਿਪਾ ਦੁਆਰਾ ਉਸ ਪ੍ਰਭੂ ਨਾਲ ਮੇਰਾ ਪ੍ਰੇਮ ਲੱਗਿਆ ਹੈ, ਉਸ ਪ੍ਰਭੂ ਨਾਲ ਮੇਰਾ ਹਿਰਦਾ ਜੁੜਿਆ ਹੈ। ਇਸੇ ਕਰਕੇ ਆਦਿ ਕਾਲ ਤੋਂ ਹੀ:

**ਗਾਥਾ ਗਾਵੰਤਿ ਨਾਨਕ ਭਬੵੰ ਪਰਾ ਪੂਰਬਣਹ ॥**

ਜਿਨ੍ਹਾਂ ਦੀ ਬਣੀ ਹੋਈ ਪ੍ਰਾਲਬਧ ਹੈ, ਪੂਰਬਲੇ ਸੰਸਕਾਰ ਨੇ, ਪ੍ਰਭੂ ਦੀ ਗਾਥਾ ਗਾਉਂਦੇ ਆ ਰਹੇ ਨੇ। ਗਾਥਾ ਕੀ ਹੈ? ਪ੍ਰਭੂ ਦੇ ਗੁਣ ਤੇ ਗੁਣਾਂ ਨੂੰ ਹੀ ਗਾਵਣਾ, ਔਰ ਗੁਣ ਗਾਉਂਦਿਆਂ ਉਹੀ ਗੁਣ ਗਾਉਣ ਵਾਲੇ ਵਿਚ ਸਮਾ ਜਾਂਦੇ ਹਨ।

ਧਨਵਾਨ ਨੂੰ ਵਾਰ ਵਾਰ ਧਨਵਾਨ ਕਹਿਣ ਨਾਲ ਕੋਈ ਧਨਵਾਨ ਨਹੀਂ ਹੋ ਜਾਂਦਾ। ਹੁਕਮਰਾਨ ਦੀ ਵਾਰ ਵਾਰ ਮਹਿਮਾ ਕਰਨ ਨਾਲ ਕੋਈ ਹੁਕਮਰਾਨ ਨਹੀਂ ਹੋ ਜਾਂਦਾ। ਪਰ ਭਗਵਾਨ ਦੀ ਵਾਰ ਵਾਰ ਮਹਿਮਾ ਕਰਨ ਵਾਲਾ ਖ਼ੁਦ ਭਗਵਾਨ ਹੋ ਜਾਂਦਾ ਹੈ। ਉਸ ਵਿਚ ਤੇ ਭਗਤ ਵਿਚ ਕੋਈ ਫ਼ਰਕ ਨਹੀਂ ਰਹਿ ਜਾਂਦਾ। ਜੈਸੇ ਕਿ ਭਗਤ ਕਬੀਰ ਜੀ ਸਾਫ਼ ਕਹਿ ਰਹੇ ਨੇ:

**ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ ॥**
**ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥**

*(ਰਾਮਕਲੀ ਕਬੀਰ ਜੀ, ਪੰਨਾ 969)*

**ਸੰਤਨ ਸੰਗਿ ਕਬੀਰਾ ਬਿਗਰਿਓ ॥**
**ਸੋ ਕਬੀਰੁ ਰਾਮੈ ਹੋਇ ਨਿਬਰਿਓ ॥** *(ਭੈਰਉ ਕਬੀਰ ਜੀ, ਪੰਨਾ 1158)*

ਸੰਤਾਂ ਦੀ ਸੰਗਤ ਵਿਚ ਬੈਠ ਕੇ, ਰਾਮ ਦੇ ਗੀਤ ਗਾਉਂਦਿਆਂ-ਗਾਉਂਦਿਆਂ ਭਗਤ ਕਬੀਰ ਕਹਿੰਦੇ ਨੇ ਕਿ ਮੈਂ ਰਾਮ ਦਾ ਹੀ ਰੂਪ ਹੋ ਗਿਆ ਹਾਂ, ਈਸ਼ਵਰ ਦਾ ਹੀ ਰੂਪ ਹੋ ਗਿਆ ਹਾਂ।

ਸੋ, ਸਾਹਿਬ ਕਹਿੰਦੇ ਨੇ, ਆਦਿ ਕਾਲ ਤੋਂ ਪਰਮਾਤਮਾ ਦੇ ਗੁਣਾਂ ਦੀ ਗਾਥਾ ਉਹ ਜਨ ਗਾਉਂਦੇ ਆ ਰਹੇ ਨੇ, ਜਿਨ੍ਹਾਂ ਦੀ ਪ੍ਰਾਲਬਧ ਸੀ।

•

# ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ॥
# ਨਾਨਕ ਅਵਰੁ ਨ ਜੀਵੈ ਕੋਇ ॥

ਹਰਿ ਲਬਧੋ ਮਿਤ੍ਰ ਸੁਮਿਤੋ ॥
ਬਿਦਾਰਣ ਕਦੇ ਨ ਚਿਤੋ ॥
ਜਾ ਕਾ ਅਸਥਲੁ ਤੋਲੁ ਅਮਿਤੋ ॥
ਸੁੋਈ ਨਾਨਕ ਸਖਾ ਜੀਅ ਸੰਗਿ ਕਿਤੋ ॥੧੩॥
ਅਪਜਸੰ ਮਿਟੰਤ ਸਤ ਪੁਤ੍ਰਹ ॥
ਸਿਮਰਤਬ੍ਯ ਰਿਦੈ ਗੁਰ ਮੰਤ੍ਰਣਹ ॥
ਪ੍ਰੀਤਮ ਭਗਵਾਨ ਅਚੁਤ ॥
ਨਾਨਕ ਸੰਸਾਰ ਸਾਗਰ ਤਾਰਣਹ ॥੧੪॥
ਮਰਣੰ ਬਿਸਰਣੰ ਗੋਬਿੰਦਹ ॥
ਜੀਵਣੰ ਹਰਿ ਨਾਮ ਧ੍ਯਾਵਣਹ ॥
ਲਭਣੰ ਸਾਧ ਸੰਗੇਣ ॥
ਨਾਨਕ ਹਰਿ ਪੂਰਬਿ ਲਿਖਣਹ ॥

*(ਮ: ੫, ਗਾਥਾ, ਪੰਨਾ 1360)*

ਮਨੁੱਖ ਇਕ ਸਮਾਜਿਕ ਪ੍ਰਾਣੀ ਹੈ। ਅਨੰਤ ਰਿਸ਼ਤਿਆਂ ਵਿਚ ਓਤ-ਪ੍ਰੋਤ ਹੈ। ਰਿਸ਼ਤੇ ਵਿਚ ਕੋਈ ਵੀ ਘਾਟ, ਕੋਈ ਵੀ ਕਮੀ ਜੀਵਨ ਵਿਚ ਬਹੁਤ ਵੱਡੀ ਕਮੀ ਨੂੰ ਪੈਦਾ ਕਰ ਦਿੰਦੀ ਹੈ। ਜੈਸੇ ਜਨਮ ਤੋਂ ਹੀ ਕਿਸੇ ਦੀ ਮਾਂ ਦੀ ਮ੍ਰਿਤੂ ਹੋ ਜਾਏ ਤਾਂ ਮਾਂ ਦੀ ਮਮਤਾ ਤੋਂ ਉਹ ਝੋਲੀ ਵਾਂਝੀ ਰਹਿ ਜਾਂਦੀ ਹੈ। ਭਾਵੇਂ ਉਹ ਆਪਣੀ ਝੋਲੀ ਵਿਚ ਬਹੁਤ ਕੁਝ ਭਰ ਲਵੇ, ਪਰ ਮਮਤਾ ਕਿਸ ਨੂੰ ਕਹਿੰਦੇ ਨੇ, ਲਾਡ ਕਿਸ ਨੂੰ ਕਹਿੰਦੇ ਨੇ, ਪਿਆਰ ਕਿਸ ਨੂੰ ਕਹਿੰਦੇ ਨੇ ਔਰ ਅੰਤਰੰਗ ਹਿਰਦੇ ਦੀ ਚਾਹਤ ਕਿਸ ਨੂੰ ਕਹਿੰਦੇ ਨੇ, ਸ਼ਾਇਦ ਇਸ ਸਭ ਕੁਝ ਤੋਂ ਉਹ ਬੱਚਾ ਵਾਂਝਾ ਰਹਿ ਜਾਏ। ਇਸੇ ਤਰੀਕੇ ਨਾਲ ਜੇ ਛੋਟਾ ਮਾਸੂਮ ਬੱਚਾ ਪਿਤਾ ਦੀ ਗੋਦ ਤੋਂ ਵਾਂਝਾ ਰਹਿ ਜਾਏ, ਸਾਡੇ ਦੇਸ਼ ਵਿਚ ਤਾਂ ਉਸ ਨੂੰ ਯਤੀਮ ਕਹਿੰਦੇ ਨੇ। ਬਹੁਤ ਵੱਡੀ ਘਾਟ ਉਸ ਦੇ ਜੀਵਨ ਵਿਚ ਰਹਿ ਜਾਏਗੀ। ਠੀਕ ਹੈ ਕਿ

ਰਿਸ਼ਤੇ ਆਪਣੀ ਥਾਂ 'ਤੇ ਮਹਾਨ ਨੇ, ਪਰ ਜੇ ਅਗਾਂਹ ਚੱਲ ਕੇ ਇਸ ਨੂੰ ਭਰਾ ਨਸੀਬ ਨਾ ਹੋਇਆ ਤਾਂ ਕਹਿੰਦੇ ਨੇ ਇਸ ਕੋਲ ਤਾਂ ਬਾਹਵਾਂ ਹੀ ਨਹੀਂ ਨੇ।

ਆਦਿ ਕਾਲ ਤੋਂ ਸਾਡੇ ਦੇਸ਼ ਵਿਚ ਆਖਿਆ ਗਿਆ ਹੈ ਕਿ ਭਰਾ ਬਾਹਵਾਂ ਹੁੰਦੀਆਂ ਨੇ, ਔਰ ਮਾਵਾਂ ਠੰਢੀਆਂ ਛਾਵਾਂ ਹੁੰਦੀਆਂ ਨੇ। ਇਹ ਜਿਹੜੀਆਂ ਕਹਾਵਤਾਂ ਸਾਡੇ ਦੇਸ਼ ਵਿਚ ਪ੍ਰਚਲਿਤ ਨੇ ਇਨ੍ਹਾਂ ਵਿਚ ਬਹੁਤ ਵੱਡੀ ਸੱਚਾਈ ਹੈ, ਔਰ ਭਰਾ ਤੋਂ ਸੱਖਣਾ ਮਨੁੱਖ ਅਕਸਰ ਮਹਿਸੂਸ ਕਰਦਾ ਹੈ ਕਿ ਮੇਰੀ ਬਾਂਹ ਨਹੀਂ ਹੈ। ਲੇਕਿਨ ਕਿਸੇ ਦੀ ਭੈਣ ਨਾ ਹੋਵੇ ਤਾਂ ਵੀ ਬਰਾਬਰੀ, ਸਮਤਾ ਕਿਸ ਨੂੰ ਕਹਿੰਦੇ ਨੇ, ਉਸ ਨੂੰ ਕੁਝ ਨਹੀਂ ਪਤਾ, ਸ਼ਾਇਦ ਬਹੁਤ ਸਾਰੇ ਅਦੁੱਤੀ ਗੁਣਾਂ ਤੇ ਕੋਮਲਤਾਵਾਂ ਤੋਂ ਉਹ ਵਾਂਝਾ ਰਹਿ ਜਾਏ। ਪਰ ਅਗਾਂਹ ਚੱਲ ਕੇ ਕਿਸੇ ਨੂੰ ਪਤਨੀ ਨਹੀਂ ਮਿਲ ਸਕੀ ਜਾਂ ਕਿਸੇ ਇਸਤਰੀ ਨੂੰ ਪਤੀ ਨਹੀਂ ਮਿਲ ਸਕਿਆ, ਤਾਂ ਜੀਵਨ ਦਾ ਜੋ ਵਿਕਾਸ ਹੈ, ਪ੍ਰਫੁੱਲਤਾ ਹੈ, ਉਹ ਤਾਂ ਸਾਰੀ ਰੁਕ ਜਾਏਗੀ। ਉਹ ਤਾਂ ਐਸਾ ਹੈ ਕਿ ਜਿਵੇਂ ਕੋਈ ਬੀਜ ਬ੍ਰਿਛ ਵੀ ਬਣਿਆ ਹੋਵੇ, ਸੁੰਦਰ ਡਾਲਾਂ ਵੀ ਲੱਗੀਆਂ ਹੋਣ, ਪੱਤੇ ਵੀ ਬੜੇ ਸੋਹਣੇ ਹੋਣ, ਫੁੱਲ ਵੀ ਨਿਕਲੇ ਹੋਣ, ਲੇਕਿਨ ਫਲ ਤੋਂ ਵਾਂਝਾ ਰਹਿ ਗਿਆ ਹੋਵੇ। ਤਾਂ ਪਤਨੀ ਦਾ ਰਿਸ਼ਤਾ, ਪਤੀ ਦਾ ਰਿਸ਼ਤਾ, ਇਸ ਦੀ ਵੀ ਆਪਣੀ ਅਹਿਮੀਅਤ ਹੈ, ਖ਼ਾਸੀਅਤ ਹੈ।

ਲੇਕਿਨ ਇਨ੍ਹਾਂ ਸਾਰਿਆਂ ਰਿਸ਼ਤਿਆਂ ਦੀ ਹੋਂਦ ਵਿਚ ਕੋਈ ਮਿੱਤਰ ਨਹੀਂ ਹੈ, ਦੋਸਤ ਨਹੀਂ ਹੈ। ਇਹ ਗੱਲ ਵੱਖਰੀ ਹੈ ਕਿ ਜਿਸ ਨੇ ਆਪਣੇ ਵਿਚ ਕੋਈ ਜਿਗਰੀ ਦੋਸਤ ਨਹੀਂ ਬਣਾਇਆ, ਦਿਲ ਦਾ ਮਿੱਤਰ ਨਹੀਂ ਬਣਾਇਆ, ਸ਼ਾਇਦ ਉਹ ਮਿੱਤਰਤਾ ਦੇ ਰਿਸ਼ਤੇ ਨੂੰ ਨਾ ਸਮਝੇ। ਕੁਝ ਐਸੀਆਂ ਗੱਲਾਂ ਨੇ, ਜੋ ਮਨੁੱਖ ਮਾਂ ਨੂੰ ਨਹੀਂ ਕਹਿ ਸਕਦਾ, ਪਿਉ ਨੂੰ ਨਹੀਂ ਕਹਿ ਸਕਦਾ, ਸ਼ਾਇਦ ਉਹ ਕਿਤਾਬ ਭਰਾ ਦੇ ਸਾਹਮਣੇ ਵੀ ਖੋਲ੍ਹ ਨਾ ਸਕੇ, ਸ਼ਾਇਦ ਉਹ ਵਰਕੇ ਆਪਣੀ ਭੈਣ ਦੇ ਸਾਹਮਣੇ ਵੀ ਨਹੀਂ ਪੜ੍ਹ ਸਕਦਾ, ਸ਼ਾਇਦ ਗੁੰਝਲ ਆਪਣੀ ਪਤਨੀ ਦੇ ਸਾਹਮਣੇ ਵੀ ਨਾ ਖੋਲ੍ਹ ਸਕੇ ਜਾਂ ਪਤਨੀ-ਪਤੀ ਦੇ ਸਾਹਮਣੇ ਨਾ ਖੋਲ੍ਹ ਸਕੇ। ਤੇ ਕੋਈ ਸਹੇਲੀ ਚਾਹੀਦੀ ਹੈ। ਕੋਈ ਮਿੱਤਰ ਚਾਹੀਦੈ। ਔਰ ਵਾਕਿਆ ਈ ਐਸਾ ਦੇਖਣ ਵਿਚ ਆਇਐ ਕਿ ਜਿਸ ਨੂੰ ਇਹ ਦੋਸਤ, ਦਿਲ ਦਾ ਮਿੱਤਰ ਨਹੀਂ ਲੱਭਿਆ, ਉਹਦੇ ਅੰਦਰ ਇਕ ਐਸੀ ਗੰਢ ਕੱਸੀ ਰਹਿੰਦੀ ਹੈ, ਖੋਲ੍ਹਣ ਦਾ ਉਸ ਨੂੰ ਮੌਕਾ ਹੀ ਨਹੀਂ ਮਿਲਿਆ, ਉਸ ਗੱਠੜੀ ਵਿਚ ਕੁਝ ਪਾਉਣ ਦਾ ਮੌਕਾ ਹੀ ਨਹੀਂ ਮਿਲਿਆ। ਐਸਾ ਕੋਈ ਮਿੱਤਰ ਨਹੀਂ ਮਿਲਿਆ, ਜਿਸ ਕੋਲੋਂ ਉਹ ਕੁਝ ਸੁਣ ਕੇ ਆਪਣੀ ਉਸ ਗੱਠੜੀ ਵਿਚ ਪਾਉਂਦਾ ਤੇ ਆਪਣੀ ਗੱਠੜੀ ਵਿੱਚੋਂ ਉਸ ਨੂੰ ਕੁਝ ਦੇਂਦਾ। ਇਸ ਤਰੀਕੇ ਦਾ ਆਦਾਨ-ਪ੍ਰਦਾਨ ਕਰਦਾ। ਸੋ, ਅਨੰਤ ਰਿਸ਼ਤਿਆਂ ਵਿੱਚੋਂ ਮਿੱਤਰ ਦੀ ਆਪਣੀ ਖ਼ਾਸੀਅਤ ਹੈ, ਆਪਣੀ ਅਹਿਮੀਅਤ ਹੈ।

ਇਹੀ ਕਾਰਨ ਹੈ ਕਿ ਭਗਤਾਂ ਨੇ ਇਹ ਸਾਰੇ ਰਿਸ਼ਤੇ ਪ੍ਰਭੂ ਨਾਲ ਜੋੜੇ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ, ਗੁਰੂ ਅਰਜਨ ਦੇਵ ਜੀ ਮਹਾਰਾਜ ਕਿਧਰੇ ਉਸ ਅਕਾਲ ਪੁਰਖ ਨੂੰ ਪਿਤਾ ਕਹਿੰਦੇ ਨੇ, ਮਾਤਾ ਕਹਿੰਦੇ ਨੇ, ਭਰਾਤਾ ਕਹਿੰਦੇ ਨੇ, ਸੁਹਿਰਦ ਕਹਿੰਦੇ ਨੇ। ਇਸ ਪਾਵਨ ਪਵਿੱਤਰ ਸਲੋਕ ਵਿਚ ਗੁਰੂ ਅਰਜਨ ਦੇਵ ਜੀ ਮਹਾਰਾਜ ਉਸ ਨੂੰ ਮਿੱਤਰ ਕਹਿ ਰਹੇ ਨੇ।

ਮਿੱਤਰ ਲਈ ਫ਼ਾਰਸੀ 'ਚ ਸ਼ਬਦ ਹੈ, ਯਾਰ। ਸਾਹਿਬ ਖੁੱਲ੍ਹੇ ਰੂਪ ਵਿਚ ਕਹਿੰਦੇ ਨੇ:

**ਸੁਣਿ ਯਾਰ ਹਮਾਰੇ ਸਜਣ ਇਕ ਕਰਉ ਬੇਨੰਤੀਆ॥**
**ਤਿਸੁ ਮੋਹਨ ਲਾਲ ਪਿਆਰੇ ਹਉ ਫਿਰਉ ਖੋਜੰਤੀਆ॥...**
**ਯਾਰ ਵੇ ਪ੍ਰਿਅ ਹਭੇ ਸਖੀਆ ਮੂ ਕਹੀ ਨ ਜੇਹੀਆ॥**

*(ਜੈਤਸਰੀ ਮ: ੫, ਪੰਨਾ 703)*

ਉਸ ਪਰਿਪੂਰਨ ਪਰਮਾਤਮਾ ਨੂੰ ਯਾਰ ਦੇ ਰੂਪ ਵਿਚ ਵਾਰ ਵਾਰ ਮੁਖ਼ਾਤਿਬ ਕਰਨਾ, ਜਾਪਦੈ ਇਸ ਰਿਸ਼ਤੇ ਦੀ ਵੀ ਆਪਣੀ ਅਹਿਮੀਅਤ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਨ:

**ਮਿਤ੍ਰ ਘਣੇਰੇ ਕਰਿ ਥਕੀ ਮੇਰਾ ਦੁਖੁ ਕਾਟੈ ਕੋਇ॥**

*(ਸਿਰੀਰਾਗੁ ਮ: ੩, ਪੰਨਾ 37)*

ਮਿੱਤਰ ਕਹਿੰਦੇ ਹੀ ਉਸ ਨੂੰ ਨੇ, ਜੋ ਦਿਲ ਦੀ ਗੱਲ, ਦਿਲ ਦਾ ਰਾਜ਼ ਸੁਣ ਸਕੇ ਤੇ ਆਪਣੇ ਦਿਲ 'ਚ ਸਮੋ ਸਕੇ ਤੇ ਉਸ ਦੇ ਦਿਲ ਦੇ ਜ਼ਖ਼ਮ ਦੀ ਕੋਈ ਮਰਹਮ ਲੱਭ ਸਕੇ, ਕੋਈ ਦਵਾ ਲੱਭ ਸਕੇ। ਇਸ ਵਾਸਤੇ ਮਿੱਤਰ ਦੀ ਲੋੜ ਹੈ। ਭਗਤ ਕਬੀਰ ਜੀ ਮਹਾਰਾਜ ਦਾ ਕਹਿਣਾ ਹੈ:

**ਕਬੀਰ ਸਭੁ ਜਗੁ ਹਉ ਫਿਰਿਓ ਮਾਂਦਲੁ ਕੰਧ ਚਢਾਇ॥**
**ਕੋਈ ਕਾਹੂ ਕੋ ਨਹੀ ਸਭ ਦੇਖੀ ਠੋਕਿ ਬਜਾਇ॥੧੧੩॥**

*(ਸਲੋਕ ਕਬੀਰ ਜੀ, ਪੰਨਾ 1370)*

ਕਬੀਰ ਜੀ ਕਹਿੰਦੇ ਨੇ ਕਿ ਹਰ ਇਕ ਦਾ ਬੂਹਾ ਮੈਂ ਠੋਕ ਵਜਾ ਕੇ ਵੇਖ ਲਿਐ। ਹਰ ਇਕ ਮਨੁੱਖ ਆਪਣੀ ਗੱਲ ਸੁਣਾਉਣਾ ਚਾਹੁੰਦਾ ਹੈ, ਪਰ ਮੇਰੀ ਸੁਣਨਾ ਨਹੀਂ ਚਾਹੁੰਦਾ। ਮੇਰੇ ਨਾਲ ਸਾਂਝ ਨਹੀਂ ਪਾਉਣਾ ਚਾਹੁੰਦਾ। ਦਰਅਸਲ ਦੁੱਖ ਸੁਣਾਉਣਾ ਆਸਾਨ ਹੈ, ਪਰ ਕਿਸੇ ਦਾ ਦੁੱਖ ਸੁਣਨਾ ਔਖਾ। ਉਹਦੇ ਲਈ ਬੜਾ ਖੁੱਲ੍ਹਾ ਜਿਗਰਾ ਚਾਹੀਦਾ ਹੈ। ਸੰਸਾਰ 'ਚ ਅਕਸਰ ਅਸੀਂ ਦੇਖਦੇ ਹਾਂ ਕਿ ਕਿਸੇ ਅੱਗੇ ਇਕ ਦੁੱਖ ਦਾ ਜ਼ਿਕਰ ਕਰੀਏ, ਉਹ ਸੌ ਦੁੱਖਾਂ ਦਾ ਜ਼ਿਕਰ ਅੱਗੋਂ ਕਰਨ ਲੱਗ ਪੈਂਦਾ ਹੈ। ਅਸੀਂ ਪੰਜ ਦੁੱਖ ਆਪਣੇ ਫੋਲ ਕੇ ਰੱਖੀਏ, ਉਹ ਹਜ਼ਾਰਾਂ ਅੱਗੇ ਖੋਲ੍ਹ ਕੇ ਰੱਖ ਦਿੰਦਾ ਹੈ:

**ਕਿਸੁ ਪਹਿ ਖੋਲਉ ਗੰਠੜੀ ਦੂਖੀ ਭਰਿ ਆਇਆ॥**

*(ਮ: ੧, ਪੰਨਾ 767)*

ਮੈਂ ਦੁੱਖਾਂ ਦੀ ਪੰਡ ਕਿਸ ਅੱਗੇ ਰੱਖਾਂ, ਕਿਉਂਕਿ ਅਗਲਾ ਪਹਿਲੇ ਹੀ ਰੱਖ ਦੇਂਦਾ ਹੈ। ਸਤਿਗੁਰੂ ਜੀ ਦੀ ਬਾਣੀ ਦਾ ਫ਼ੈਸਲਾ ਹੈ:

**ਦੂਖ ਤਿਸੈ ਪਹਿ ਆਖੀਅਹਿ ਸੂਖ ਜਿਸੈ ਹੀ ਪਾਸਿ॥**

*(ਸਿਰੀਰਾਗ ਮ: ੧, ਪੰਨਾ 16)*

ਦੁੱਖਾਂ ਦੀ ਪੰਡ ਉਹਦੇ ਅੱਗੇ ਖੋਲ੍ਹ, ਜੋ ਤੇਰੇ ਅੱਗੇ ਦੁੱਖਾਂ ਦੀ ਪੰਡ ਨਹੀਂ ਖੋਲ੍ਹਦਾ, ਬਲਕਿ ਤੇਰੇ ਸਾਰੇ ਦੁੱਖ ਲੈ ਲੈਂਦਾ ਹੈ। ਆਪਣੀ ਗੰਢ ਵਿਚ ਪਾ ਲੈਂਦਾ ਹੈ ਔਰ ਤੇਰੀ ਜੀਵਨ ਦੀ ਗੱਠੜੀ ਨੂੰ ਸੁੱਖਾਂ ਨਾਲ ਭਰ ਦਿੰਦਾ ਹੈ। ਤਾਂ ਸਤਿਗੁਰੂ ਇਸ ਪਾਵਨ ਪਵਿੱਤਰ ਹੁਕਮਨਾਮੇ ਵਿਚ ਕਹਿ ਰਹੇ ਨੇ:

**ਹਰਿ ਲਬਧੋ ਮਿਤ੍ਰ ਸੁਮਿਤੋ॥**

ਮੈਂ ਲੱਭਿਆ ਮਿੱਤਰਾਂ ਵਿੱਚੋਂ ਮਹਾਨ ਮਿੱਤਰ, ਸਿਰਮੌਰ ਮਿੱਤਰ।

**ਬਿਦਾਰਣ ਕਦੇ ਨ ਚਿਤੋ॥**

ਜਿਸ ਨੇ ਮੇਰੀ ਦਿਲ-ਸ਼ਿਕਨੀ ਕਦੇ ਨਹੀਂ ਕੀਤੀ, ਦਿਲ ਤੋੜਨ ਦੀ ਕੋਸ਼ਿਸ਼ ਨਹੀਂ ਕੀਤੀ, ਉਹ ਮਿੱਤਰ ਹੀ ਕੀ, ਜਿਹੜਾ ਦਿਲ ਤੋੜ ਦੇਵੇ। ਦਿਲ ਦੇ ਟੁੱਟਦਿਆਂ ਹੀ ਮਿੱਤਰਤਾ ਰਹਿੰਦੀ ਕਿਥੇ ਐ!

ਦਰਅਸਲ ਦੋਸਤੀ ਖ਼ੂਨ ਦਾ ਰਿਸ਼ਤਾ ਨਹੀਂ ਹੈ, ਭਾਸ਼ਾ ਦਾ ਰਿਸ਼ਤਾ ਨਹੀਂ ਹੈ, ਮੁਲਕ ਦਾ ਰਿਸ਼ਤਾ ਨਹੀਂ ਹੈ, ਜਾਤ-ਪਾਤ ਤੇ ਮਜ਼ਹਬ ਦਾ ਰਿਸ਼ਤਾ ਵੀ ਨਹੀਂ ਹੈ। ਦੋਸਤੀ ਤਾਂ ਹੈ ਹੀ ਦਿਲ ਦਾ ਰਿਸ਼ਤਾ। ਤੇ ਜਦ ਦਿਲ ਹੀ ਟੁੱਟ ਗਿਆ ਤਾਂ ਮਿੱਤਰਤਾ ਕਾਹਦੀ?

**ਜਾ ਕਾ ਅਸਥਲੁ ਤੋਲੁ ਅਮਿਤੋ॥**

ਸਾਹਿਬ ਕਹਿੰਦੇ ਨੇ ਕਿ ਉਸ ਦਾ ਅਸਥਾਨ ਐਡਾ ਵੱਡਾ ਹੈ, ਨਾ ਤੋਲਿਆ ਜਾ ਸਕਦਾ ਹੈ, ਨਾ ਨਾਪਿਆ ਜਾ ਸਕਦਾ ਹੈ, ਜਿਸ ਨੂੰ ਮਨੁੱਖੀ ਪੈਮਾਨਿਆਂ ਨਾਲ ਤੋਲਣਾ, ਨਾਪਣਾ, ਮਿਣਨਾ ਅਤਿ ਕਠਿਨ ਹੈ:

**ਸੁੋਈ ਨਾਨਕ ਸਖਾ ਜੀਅ ਸੰਗਿ ਕਿਤੋ॥**

ਮੈਂ ਉਸ ਨੂੰ ਹੀ ਆਪਣੇ ਜੀਵਨ ਦਾ ਸਖਾ ਬਣਾਇਆ ਹੈ। ਮੈਂ ਉਸ ਨੂੰ ਹੀ ਆਪਣਾ ਬਣਾਇਆ ਹੈ ਔਰ ਉਸ ਨੇ ਵੀ ਮੇਰੀ ਮਿੱਤਰਤਾ ਕਬੂਲ ਕਰ ਲਈ ਹੈ। ਜਿਸ ਨੇ ਅੱਜ ਤਕ ਮੇਰਾ ਦਿਲ ਨਹੀਂ ਤੋੜਿਆ, ਸਗੋਂ ਮੇਰੇ ਜ਼ਖ਼ਮਾਂ 'ਤੇ ਮਰਹਮ ਲਾਈ ਹੈ, ਦਵਾ ਕੀਤੀ ਹੈ ਅਤੇ ਮੈਨੂੰ ਸੁੱਖ ਪ੍ਰਦਾਨ ਕੀਤਾ ਹੈ:

**ਅਪਜਸੰ ਮਿਟੰਤ ਸਤ ਪੁਤ੍ਰਹ ॥**
**ਸਿਮਰਤਬ੍ ਰਿਦੈ ਗੁਰ ਮੰਤ੍ਰਣਹ ॥**

ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਥੇ ਫ਼ੁਰਮਾਨ ਹੈ—ਕਿਸੇ ਘਰ ਵਿਚ ਕਲੰਕ ਹੋਵੇ, ਅਪਜਸ ਹੋਵੇ। ਅਪਜਸ ਤੇ ਕਲੰਕ ਦੇ ਵੀ ਕਈ ਕਾਰਨ ਹੋ ਸਕਦੇ ਨੇ। ਅਪਜਸ ਕਰਕੇ ਕੋਈ ਕਲੰਕ ਲੱਗ ਗਿਆ ਹੋਵੇ, ਸਮੁੱਚੇ ਸ਼ਹਿਰ ਵਿਚ, ਗਲੀ ਮੁਹੱਲੇ ਵਿਚ, ਹਰ ਇਕ ਦੀ ਰਸਨਾ 'ਤੇ ਅਪਜਸ ਹੋਵੇ, ਹਰ ਇਕ ਦੀ ਰਸਨਾ ਉੱਤੇ ਉਸ ਕਲੰਕ ਦੀ ਚਰਚਾ ਹੋਵੇ, ਪਰ ਮਹਾਰਾਜ ਕਹਿੰਦੇ ਨੇ ਕਿ ਉਸ ਦੌਰਾਨ ਅਗਰ ਘਰ ਵਿਚ ਸਤਿਵਾਦੀ ਪੁੱਤਰ ਪੈਦਾ ਹੋ ਜਾਏ, ਸਤਿ ਨੂੰ ਸਮਝਣ ਵਾਲਾ, ਸਤਿ ਨੂੰ ਪ੍ਰਗਟ ਕਰਨ ਵਾਲਾ, ਸਤਿ ਦੇ ਵਿਚ ਜਿਊਣ ਵਾਲਾ, ਤਾਂ ਸਾਹਿਬ ਕਹਿੰਦੇ ਨੇ ਕਿ ਘਰ ਦਾ ਕਲੰਕ ਮਿਟ ਜਾਂਦੈ। ਘਰ ਦੇ ਸਾਰੇ ਕਲੰਕ ਨੂੰ, ਅਪਜਸ ਨੂੰ ਉਹ ਮਿਟਾ ਕੇ ਰੱਖ ਦਿੰਦੈ। ਇਹ ਇਕ ਪ੍ਰਮਾਣ ਹੈ। ਔਰ ਇਹ ਵੀ ਇਕ ਹਕੀਕਤ ਹੈ ਕਿ ਸਾਡੇ ਦੇਸ਼ ਦੇ ਸੰਤ ਜਨ ਆਦਿ ਕਾਲ ਤੋਂ ਕਹਿੰਦੇ ਰਹੇ ਨੇ ਕਿ ਐ ਜਨਨੀ, ਅਗਰ ਤੂੰ ਜਨਮ ਦੇਣਾ ਹੈ ਤਾਂ ਇਨ੍ਹਾਂ ਤਿੰਨਾਂ ਪੁੱਤਰਾਂ 'ਚੋਂ ਹੀ ਕਿਸੇ ਇਕ ਨੂੰ ਜਨਮ ਦੇਈਂ। ਕਿਸੇ ਇਕ ਸੁਭਾਅ ਵਾਲੇ ਨੂੰ ਜਾਂ ਤਿੰਨਾਂ ਨੂੰ ਜਨਮ ਦੇਈਂ:

*ਜਨਨੀ ਜਨੇ ਤਾਂ ਭਗਤ ਜਨ, ਕੈ ਦਾਤਾ, ਕੈ ਸੂਰ।*
*ਨਹੀਂ ਤਾਂ ਜਨਨੀ ਬਾਂਝ ਰਹੇ ਕਾਹੇ ਗੁਆਵੈ ਨੂਰ।*

*(ਗੋਸਵਾਮੀ ਤੁਲਸੀ ਦਾਸ ਜੀ)*

ਕਿਸੇ ਐਸੇ ਭਗਤ ਨੂੰ ਜਨਮ ਦੇ, ਜੋ ਭਾਵਨਾ ਨਾਲ ਭਰਿਆ ਹੋਵੇ। ਹੁਣ ਕੁਦਰਤੀ ਗੱਲ ਹੈ, ਅਗਰ ਮਾਂ ਦਾ ਹਿਰਦਾ ਹੀ ਭਾਵਨਾ ਨਾਲ ਭਰਿਆ ਨਹੀਂ ਹੈ ਤਾਂ ਮੁਸ਼ਕਲ ਹੈ, ਉਸ ਧਰਤੀ ਵਿੱਚੋਂ ਕਿਸੇ ਭਗਤ ਦਾ ਜਨਮ ਹੋਏ। ਸਾਰੀ ਸੱਤਿਆ ਉਸ ਮਿੱਟੀ ਨੇ ਦੇਣੀ ਹੈ। ਸਾਰਾ ਜੀਵਨ ਉਸ ਮਿੱਟੀ ਨੇ ਦੇਣਾ ਹੈ ਤੇ ਦਰੱਖ਼ਤ ਦਾ ਆਧਾਰ ਵੀ ਉਸ ਮਿੱਟੀ ਨੇ ਬਣਨੈ। ਪਰ ਮਿੱਟੀ ਵਿਚ ਖ਼ਾਸੀਅਤ ਚਾਹੀਦੀ ਹੈ। ਅਸੀਂ ਦੇਖਦੇ ਹਾਂ ਕਿ ਕਿਸੇ ਕਿਸੇ ਥਾਂ ਮਿੱਟੀ ਐਸੀ ਹੈ ਕਿ ਉਹ ਬੀਜਾਂ ਵਿਚ ਰਸ ਪਾ ਦਿੰਦੀ ਹੈ ਔਰ ਲੋਕੀਂ ਹੈਰਾਨ ਹੋ ਕੇ ਕਹਿ ਦਿੰਦੇ ਨੇ ਕਿ ਬੀਜ ਤਾਂ ਉਹੀ ਨੇ, ਪਰ ਇਥੇ ਬੋਏ ਨੇ, ਇਤਨੀ ਮਿਠਾਸ! ਇਤਨਾ ਸੁਆਦ!! ਇਤਨਾ ਸੁਹੱਪਣ!!! ਬੀਜ ਦੀ ਵੀ ਖ਼ਾਸੀਅਤ ਹੋ ਸਕਦੀ ਹੈ, ਪਰ ਧਰਤੀ ਦਾ ਵੀ ਵਿਸ਼ੇਸ਼ ਗੁਣ ਹੈ। ਅਨੇਕਾਂ ਤਜਰਬੇ ਕੀਤੇ ਗਏ ਨੇ ਕਿ ਇਕ ਇਲਾਕੇ ਦੇ ਮਿੱਠੇ ਫਲਾਂ ਦਾ ਬੀਜ ਦੂਜੇ ਇਲਾਕੇ ਵਿਚ ਲਗਾਇਆ, ਪਰ ਉਹ ਮਿਠਾਸ ਪ੍ਰਾਪਤ ਨਹੀਂ ਹੋਈ। ਕਾਰਨ? ਜਦ ਬੀਜ ਓਹੀ ਸਨ ਤਾਂ ਫਿਰ ਕਿਉਂ ਨਹੀਂ ਸੁਆਦ ਪ੍ਰਾਪਤ ਹੋ ਸਕਿਆ? ਕਿਉਂਕਿ ਮਿੱਟੀ, ਧਰਤੀ ਖ਼ਾਸ ਨਹੀਂ ਸੀ। ਪਿਤਾ

ਖ਼ਾਸ ਹੈ, ਮਾਂ ਖ਼ਾਸ ਨਹੀਂ ਤਾਂ ਜਿਸ ਤਰ੍ਹਾਂ ਦਾ ਬਾਲਕ ਹੋਣਾ ਚਾਹੀਦਾ ਹੈ, ਨਹੀਂ ਹੋ ਸਕਿਆ। ਜਾਂ ਮਾਂ ਮਹਾਨ ਹੈ, ਪਿਤਾ ਨਹੀਂ, ਤਾਂ ਵੀ ਕਮੀ ਰਹਿ ਜਾਏਗੀ। ਕਿਤਨੀ ਵੀ ਚੰਗੀ ਧਰਤੀ ਕਿਉਂ ਨਾ ਹੋਵੇ, ਜੇ ਬੀਜ ਹੀ ਕਿਸੇ ਹੱਦ ਤਕ ਕਮਜ਼ੋਰ ਹੈ ਤਾਂ ਧਰਤੀ ਦਾ ਦੋਸ਼ ਨਹੀਂ ਰਹਿ ਜਾਂਦਾ। ਇਹ ਪਰਿਪੂਰਨ ਪਰਮਾਤਮਾ ਦਾ ਐਸਾ ਨਿਯਮ ਹੈ ਕਿ ਬੀਜ ਵੀ ਖ਼ਾਸ ਹੋਵੇ, ਧਰਤੀ ਵੀ ਖ਼ਾਸ ਹੋਵੇ। ਲੇਕਿਨ ਐਸਾ ਵੀ ਦੇਖਣ ਵਿਚ ਆਇਆ ਹੈ ਕਿ ਬੀਜ ਅਗਰ ਮਾਮੂਲੀ ਜਿਹੀ ਵੀ ਖ਼ਾਸੀਅਤ ਰੱਖਦਾ ਹੈ, ਬਹੁਤੀ ਜ਼ਿਆਦਾ ਨਹੀਂ, ਪਰ ਜੇ ਧਰਤੀ ਇਸ ਨੂੰ ਮਹਾਨ ਮਿਲ ਜਾਏ ਤਾਂ ਉਹ ਬੀਜ ਬੜਾ ਮਹਾਨ ਰੁੱਖ ਬਣਦਾ ਹੈ ਔਰ ਜਗਤ ਨੂੰ ਬੜਾ ਰਸਦਾਇਕ ਫਲ ਦਿੰਦਾ ਹੈ। ਐਸੇ ਅਨੇਕਾਂ ਉਦਾਹਰਣ ਮਿਲਦੇ ਨੇ।

ਹਰਨਾਖਸ਼ ਬੜਾ ਦੁਸ਼ਟ ਤੇ ਜ਼ਾਲਮ ਸੀ, ਪਰ ਉਸ ਦੀ ਪਤਨੀ ਰੋਮ ਰੋਮ ਵਿਚ ਸਿਮਰਨ ਕਰਦੀ ਸੀ। ਉਸ ਦੀ ਕੁੱਖ ਤੋਂ ਹੀ ਪ੍ਰਹਿਲਾਦ ਦਾ ਜਨਮ ਹੋਇਆ। ਜੇ ਦੇਖੀਏ ਬੀਜ ਨੂੰ, ਤਾਂ ਖ਼ਾਸ ਨਹੀਂ ਹੈ। ਮਾਮੂਲੀ ਹੈ। ਪਰ ਦੇਖੀਏ ਧਰਤੀ ਨੂੰ, ਇਤਨੀ ਮਹਾਨ ਕਿ ਜਿਸ ਵਿੱਚੋਂ ਐਸਾ ਰੁੱਖ ਪੈਦਾ ਕੀਤਾ, ਜੋ ਅੱਜ ਤਕ ਵੀ ਧਾਰਮਿਕ ਦੁਨੀਆ ਵਿਚ ਛਾਂ ਦੇ ਰਿਹਾ ਹੈ। ਰਸ ਵੰਡ ਰਿਹਾ ਹੈ, ਸੁਆਦ ਦੇ ਰਿਹਾ ਹੈ।

ਆਦਿ ਕਾਲ ਤੋਂ ਸਾਡੇ ਦੇਸ਼ ਦੇ ਸੰਤ ਜਨ ਕਹਿੰਦੇ ਰਹੇ ਨੇ ਕਿ ਐ ਮਾਂ, ਜੇ ਤੈਂ ਜਨਮ ਦੇਣਾ ਹੈ ਤਾਂ ਐਸੇ ਬਾਲਕ ਨੂੰ ਦੇ, ਜੋ ਭਾਗਵਤ ਨਾਲ ਭਰਿਆ ਹੋਵੇ। ਭਗਤ ਨੂੰ ਜਨਮ ਦੇ। "ਜਨਨੀ ਜਨੇ ਤਾਂ ਭਗਤ ਜਨ।" ਤੇ ਜੇ ਭਗਤ ਨਹੀਂ ਪੈਦਾ ਕਰ ਸਕਦੀ ਤਾਂ ਕਮ-ਅਜ਼-ਕਮ ਦਾਨੀ ਤਾਂ ਹੋਵੇ। ਫ਼ਰਾਖ਼ਦਿਲ ਮਾਂ ਹੀ ਕਿਸੇ ਦਾਨੀ ਨੂੰ ਜਨਮ ਦੇ ਸਕਦੀ ਐ, ਸ਼ੂਮ ਮਾਂ ਨਹੀਂ। ਉਂਝ ਵੀ ਗੁਰਬਾਣੀ ਦਾ ਫ਼ੈਸਲਾ ਹੈ ਕਿ ਸ਼ੂਮ ਮਨੁੱਖ, ਕਿਰਪਨ ਬੰਦਾ, ਧਨ ਦਾ ਚੌਂਕੀਦਾਰ ਜ਼ਰੂਰ ਹੈ, ਰਖਵਾਲਾ ਜ਼ਰੂਰ ਹੈ, ਪਰ ਧਨ ਦਾ ਮਾਲਕ ਨਹੀਂ ਹੈ:

**ਸੂਮਹਿ ਧਨੁ ਰਾਖਨ ਕਉ ਦੀਆ ਮੁਗਧੁ ਕਹੈ ਧਨੁ ਮੇਰਾ॥**

*(ਆਸਾ ਕਬੀਰ ਜੀ, ਪੰਨਾ 479)*

ਸ਼ੂਮ ਨੂੰ ਤਾਂ ਧਨ ਸਿਰਫ਼ ਰੱਖਣ ਵਾਸਤੇ ਦਿੱਤਾ ਹੈਂ। ਸ਼ੂਮ ਉਸ ਦਾ ਰਾਖਾ ਹੈ, ਚੌਂਕੀਦਾਰ ਹੈ, ਪਹਿਰੇਦਾਰ ਹੈ, ਮਾਲਕ ਨਹੀਂ ਹੈ। ਉਹਨੂੰ ਵਰਤ ਨਹੀਂ ਸਕਦਾ, ਉਸ ਤੋਂ ਸੁੱਖ ਨਹੀਂ ਲੈ ਸਕਦਾ। ਖ਼ੁਦ ਵੀ ਆਰਾਮ ਨਹੀਂ ਲੈ ਸਕਦਾ। ਤਾਂ ਫਿਰ ਧਨ ਦਾ ਚੌਂਕੀਦਾਰ ਹੀ ਹੈ, ਹੋਰ ਕੀ ਹੈ। ਧਨ ਹੈ ਸੰਸਾਰਕ ਸਹੂਲਤਾਂ ਪੈਦਾ ਕਰਨ ਲਈ ਤੇ ਜਿਨ੍ਹਾਂ ਨੂੰ ਇਹ ਸਹੂਲਤਾਂ ਪ੍ਰਾਪਤ ਨਹੀਂ ਹੋਈਆਂ, ਆਪਣੀ ਤੌਫ਼ੀਕ ਦੇ ਮੁਤਾਬਿਕ ਜੋ ਉਨ੍ਹਾਂ ਨੂੰ ਇਹ ਸਹੂਲਤਾਂ ਦਿੰਦਾ ਹੈ, ਇਸ ਤਰ੍ਹਾਂ ਦੇ ਪੁਰਸ਼ ਨੂੰ ਦਾਤਾ ਕਹਿੰਦੇ ਨੇ, ਦਾਨੀ ਕਹਿੰਦੇ ਨੇ, ਫ਼ਰਾਖ਼ਦਿਲ ਕਹਿੰਦੇ ਨੇ।

ਈਰਾਨ ਦਾ ਸੂਫ਼ੀ ਫ਼ਕੀਰ ਸ਼ੇਖ਼ ਸਾਅਦੀ ਸਾਹਿਬ ਦਾ ਤਾਂ ਇਹ ਕਹਿਣਾ ਹੈ :

*ਤਵੰਗਰੀ ਬ-ਦਿਲ ਅਸਤ ਨਾਕਿ-ਬ-ਮਾਲ।*

ਅਮੀਰੀ ਕਿਸੇ ਦੇ ਮਾਲ ਅਸਬਾਬ ਤੋਂ ਨਹੀਂ ਨਾਪਣੀ ਚਾਹੀਦੀ ਕਿ ਇਸ ਦੇ ਕੋਲ ਮਹਿਲ ਕਿਤਨਾ ਵੱਡਾ ਹੈ, ਇਹਦੇ ਕੋਲ ਧਨ ਕਿਤਨਾ ਹੈ, ਇਹਦੇ ਕੋਲ ਭੂਮੀ ਕਿਤਨੀ ਐ, ਇਹਦੇ ਕੋਲ ਪਦਾਰਥ ਕਿਤਨੇ ਨੇ। ਕਹਿੰਦਾ ਹੈ ਕਿ ਇਹ ਧਨਵਾਨ ਹੋਣ ਦੀ ਨਿਸ਼ਾਨੀ ਨਹੀਂ ਹੈ। ਵੇਖਣਾ ਚਾਹੀਦਾ ਹੈ ਕਿ ਉਹਦਾ ਦਿਲ ਕਿਤਨਾ ਕੁ ਵੱਡਾ ਹੈ, ਉਹਦੇ ਕੋਲ ਫ਼ਰਾਖ਼ਦਿਲੀ ਕਿਤਨੀ ਹੈ।

**ਅਣਹੋਂਦੇ ਆਪੁ ਵੰਡਾਏ॥**
**ਕੋ ਐਸਾ ਭਗਤੁ ਸਦਾਏ॥** *(ਸਲੋਕ ਫਰੀਦ ਜੀ, ਪੰਨਾ 1384)*

ਬਾਬਾ ਫ਼ਰੀਦ ਕਹਿੰਦੇ ਨੇ ਕਿ ਹੈ ਅੱਧਾ, ਪੂਰਾ ਉਸ ਦੇ ਕੋਲ ਵੀ ਨਹੀਂ ਹੈ, ਭੁੱਖ ਤਾਂ ਕੋਲ ਪੂਰੀ ਹੈ ਪਰ ਰੋਟੀ ਅੱਧੀ ਹੈ, ਪਰ ਗ਼ਜ਼ਬ ਦੀ ਗੱਲ ਕਿ ਅੱਧੀ ਵਿੱਚੋਂ ਵੀ ਅੱਧੀ ਵੰਡ ਦਿੱਤੀ, ਕਿਸੇ ਭੁੱਖੇ ਨੂੰ ਦੇ ਦਿੱਤੀ। ਬਾਬਾ ਫ਼ਰੀਦ ਕਹਿੰਦੇ ਨੇ ਕਿ ਹੈ ਕੋਈ ਐਸਾ ਭਗਤ, ਜਿਸ ਦਾ ਅੱਧਾ ਪੇਟ ਭਰਿਆ ਅਤੇ ਅੱਧਾ ਭਰਿਆ ਹੀ ਨਹੀਂ, ਫਿਰ ਵੀ ਆਪਣੇ ਵਿੱਚੋਂ ਅੱਧਾ ਦੇ ਦਿੱਤਾ ?

ਪਰ ਐ ਮਾਂ, ਜੇ ਕਿਧਰੇ ਤੂੰ ਦਾਤਾ ਪੈਦਾ ਨਹੀਂ ਕਰ ਸਕੀ ਤਾਂ ਸੂਰਬੀਰ ਪੈਦਾ ਕਰ, ਸੂਰਮਾ ਪੈਦਾ ਕਰ। ਜੋ ਹਰ ਥਾਂ ਕਮਜ਼ੋਰ ਦੇ ਪੱਖ ਵਿਚ ਖੜਾ ਹੋ ਜਾਏ, ਉਸ ਨੂੰ ਸੂਰਬੀਰ ਕਹਿੰਦੇ ਨੇ। ਥਾਂ ਥਾਂ 'ਤੇ ਜੋ ਹਰ ਇਕ ਦੀ ਪੱਗ ਲਾਹੁੰਦਾ ਫਿਰੇ ਤੇ ਲੜਦਾ ਫਿਰੇ, ਐਸੀ ਲੜਾਈ ਵਿਚ ਜਿੱਤ ਹਾਸਲ ਕਰਦਾ ਰਵ੍ਹੇ, ਉਹਨੂੰ ਜ਼ਾਲਮ ਆਖਿਆ ਜਾ ਸਕਦਾ ਹੈ, ਸੂਰਬੀਰ ਨਹੀਂ। ਸੂਰਬੀਰ ਉਹ ਹੈ ਜੋ ਦੇਖੇ ਕਿ ਫ਼ਲਾਂ ਕਮਜ਼ੋਰ ਹੈ, ਮਾਰਿਆ ਜਾ ਰਿਹੈ, ਉਹਦੇ ਪੱਖ ਵਿਚ ਖੜਾ ਹੋ ਜਾਏ। ਉਹਦੀ ਹਿਫ਼ਾਜ਼ਤ ਕਰੇ। ਉਹਦੀ ਜਾਨ ਵਾਸਤੇ ਜਾਨ ਵੀ ਦੇ ਦੇਵੇ। ਕਮਜ਼ੋਰ ਦੀਆਂ ਬਾਹਵਾਂ ਦੀ ਰਾਖੀ ਕਰੇ।

ਇਤਿਹਾਸ ਗਵਾਹ ਹੈ ਕਿ ਕਸ਼ਮੀਰ ਦੇ ਬ੍ਰਾਹਮਣਾਂ ਦੀ ਬਾਂਹ ਕਮਜ਼ੋਰ ਹੋ ਗਈ। ਉਹ ਬਾਹਵਾਂ ਫੈਲਾ ਕੇ ਆਏ, ਅਨੰਦਪੁਰ ਸਾਹਿਬ। ਸਾਹਿਬਾਂ ਨੇ ਕਮਜ਼ੋਰ ਬਾਂਹ ਫੜ ਲਈ ਅਤੇ ਆਖਿਆ ਕਿ ਮੈਂ ਆਪਣੀ ਜਾਨ ਦੇ ਦਿਆਂਗਾ, ਪਰ ਇਹ ਬਾਂਹ ਨਹੀਂ ਛੱਡਾਂਗਾ। ਆਪ ਦੇ ਨਾਲ ਇਕ ਵਾਕ ਜੁੜ ਗਿਆ, "ਬਾਂਹਿ ਜਿਨ੍ਹਾਂ ਦੀ ਪਕੜੀਏ, ਸਿਰ ਦੀਜੈ ਬਾਂਹ ਨ ਛੋਡੀਐ।" ਮੈਂ ਸਿਰ ਤਾਂ ਦੇ ਸਕਦਾ ਹਾਂ, ਪਰ ਇਹ ਬਾਂਹ ਨਹੀਂ ਛੱਡ ਸਕਦਾ। ਇਹ ਬਾਂਹ ਤੇ ਮੇਰੀ ਬਾਂਹ ਇਕਮਿਕ ਹੋ ਗਈਆਂ ਹਨ। ਇਤਿਹਾਸ ਗਵਾਹ ਹੈ ਕਿ ਕਿਸੇ ਨੇ ਆਪਣਾ ਸਿਰ ਦੇ ਕੇ ਇਸ ਦੇਸ਼ ਦੀਆਂ ਕਮਜ਼ੋਰ ਬਾਹਾਂ ਨੂੰ ਮਜ਼ਬੂਤ ਕੀਤਾ ਹੈ, ਮਹਾਨ

ਕੀਤਾ ਹੈ। ਤੋ ਸੂਰਬੀਰ ਉਹ ਜੋ ਕਮਜ਼ੋਰ ਦੇ ਪੱਖ 'ਚ ਖੜਾ ਹੋ ਜਾਏ। ਦਾਨੀ ਉਹ, ਜੋ ਲੋੜਵੰਦ ਦੀ ਲੋੜ ਪੂਰੀ ਕਰ ਦੇਵੇ। ਭਗਤ ਉਹ ਜਿਹਦਾ ਹਿਰਦਾ ਭਾਵਨਾ ਨਾਲ ਭਰਿਆ ਰਹੇ।

ਤਾਂ ਧਾਰਮਿਕ ਪੁਰਸ਼ ਗੋਸਵਾਮੀ ਤੁਲਸੀ ਕਹਿੰਦੇ ਨੇ ਕਿ ਐ ਜਨਨੀ, ਨਾ ਤੂੰ ਭਗਤ ਜਨ ਪੈਦਾ ਕਰ ਸਕੀ, ਨਾ ਤੂੰ ਦਾਨੀ ਪੈਦਾ ਕਰ ਸਕੀ, ਨਾ ਤੂੰ ਸੂਰਬੀਰ ਪੈਦਾ ਕਰ ਸਕੀ, ਖ਼ਾਹ-ਮਖ਼ਾਹ ਆਪਣੇ ਤਨ ਦਾ ਨੂਰ ਗਵਾਇਆ।

●

# ਧੰਨ ਜੀਓ ਤਿਹ ਕੋ ਜਗ ਮੈ, ਮੁਖ ਤੇ ਹਰਿ, ਚਿਤ ਮੈ ਜੁਧੁ ਬਿਚਾਰੈ॥

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਇਹ ਅਮਰ ਵਾਕ ਕਿ ਵਿਚਾਰ ਤਾਂ ਉਹੀ ਪ੍ਰਧਾਨ ਹੈ ਕਿ ਰਸਨਾ 'ਤੇ ਹਰੀ ਦਾ ਨਾਮ ਹੋਵੇ, ਚਿਤ ਦੇ ਵਿਚ ਯੁੱਧ ਦੀ ਵਿਚਾਰ ਹੋਵੇ, ਜੂਝਣ ਦੀ ਵਿਚਾਰ ਹੋਵੇ। ਜਿਸ ਮਨੁੱਖ ਦੀ ਜ਼ਿੰਦਗੀ ਵਿਚ ਸੰਘਰਸ਼ ਨਹੀਂ, ਜੂਝਣਾ ਨਹੀਂ, ਉਹ ਪਿੱਛੇ ਰਹਿ ਜਾਂਦਾ ਹੈ। ਜੀਵਨ ਦੇ ਹਰ ਮਾਰਗ ਵਿਚ ਉੱਨਤੀ ਕਰਨ ਵਾਸਤੇ ਸੰਘਰਸ਼ ਤੋਂ ਲੰਘਣਾ ਪੈਂਦਾ ਹੈ ਔਰ ਜੂਝਣਾ ਪੈਂਦਾ ਹੈ। ਇਕ ਆਲਮ ਦਾ ਕਹਿਣਾ ਹੈ ਕਿ ਸਿਰਫ਼ ਸਕੂਨ ਤੇ ਸ਼ਾਂਤੀ ਲੱਭਣੀ ਹੋਵੇ ਤਾਂ ਸਿਵਾਏ ਕਬਰਿਸਤਾਨ ਤੋਂ ਹੋਰ ਕਿਧਰੇ ਨਹੀਂ ਲੱਭ ਸਕਦੀ। ਜੀਂਦੇ ਜਾਗਦੇ ਮਨੁੱਖ ਵਿਚ ਘੋਲ ਰਹੇਗਾ। ਸਰੀਰ ਦੇ ਵਿਚ ਝਾਤ ਮਾਰੀਏ ਤਾਂ ਤੰਦਰੁਸਤੀ ਤੇ ਬਿਮਾਰੀ ਦੇ ਕੀਟਾਣੂਆਂ ਦਾ ਆਪਸ ਵਿਚ ਘੋਲ ਹੈ, ਯੁੱਧ ਹੈ, ਜੰਗ ਹੈ। ਮਨ ਦੇ ਵਿਚ ਝਾਤ ਮਾਰੀਏ ਤਾਂ ਚੰਗੇ ਅਤੇ ਮਾੜੇ ਵਿਚਾਰਾਂ ਦਾ ਘੋਲ ਹੈ, ਆਪਸ ਵਿਚ ਯੁੱਧ ਹੈ। ਸਰੀਰ ਮੰਜੇ 'ਤੇ ਜਾ ਪੈਂਦਾ ਹੈ। ਮਾੜੇ ਵਿਚਾਰ ਅਗਰ ਜਿੱਤ ਜਾਣ ਤਾਂ ਮਨੁੱਖ ਦੀਆਂ ਤਮਾਮ ਨੇਕੀਆਂ ਬਰਬਾਦ ਹੋ ਜਾਂਦੀਆਂ ਨੇ। ਤਮਾਮ ਪੁੰਨ ਬਰਬਾਦ ਹੋ ਜਾਂਦੇ ਨੇ।

ਇਸੇ ਤਰੀਕੇ ਨਾਲ ਜਦ ਸਰੀਰ ਦੇ ਅੰਦਰ ਜੰਗ ਚੱਲ ਰਹੀ ਏ, ਮਨ ਦੇ ਅੰਦਰ ਜੰਗ ਚੱਲ ਰਹੀ ਏ, ਇਕ ਸੰਘਰਸ਼ ਕੀਤਾ ਜਾ ਰਿਹੈ ਤਾਂ ਬੈਰੂਨੀ ਦੁਨੀਆ ਵਿਚ ਵੀ ਬਿਲਕੁਲ ਇਹੀ ਨਿਯਮ ਕੰਮ ਕਰ ਰਿਹੈ, ਘੋਲ ਹੈ, ਸੰਘਰਸ਼ ਹੈ, ਭੱਜ-ਦੌੜ ਹੈ ਔਰ ਇਹ ਭੱਜ-ਦੌੜ ਸਿਰਫ਼ ਮਨੁੱਖੀ ਦੁਨੀਆ ਵਿਚ ਹੀ ਨਹੀਂ, ਬਲਕਿ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਤਾਂ ਕਹਿੰਦੇ ਨੇ:

**ਦਿਨ ਰਵਿ ਚਲੈ ਨਿਸਿ ਸਸਿ ਚਲੈ ਤਾਰਿਕਾ ਲਖ ਪਲੋਇ॥**

*(ਸਿਰੀਰਾਗ ਮ: ੧, ਪੰਨਾ 64)*

ਇਹ ਅਰਬਾਂ-ਖਰਬਾਂ ਗ੍ਰਹਿ-ਨਛੱਤਰ, ਤਾਰੇ, ਸਿਆਰੇ, ਸੂਰਜ, ਚੰਦ ਸਭ ਦੌੜ ਰਹੇ ਨੇ। ਸਾਰੀਆਂ ਧਰਤੀਆਂ ਦੌੜ ਰਹੀਆਂ ਨੇ ਤੇ ਦੌੜਨਾ ਲਾਜ਼ਮੀ ਕਿਸੇ ਮਕਸਦ ਦੀ ਪੂਰਤੀ ਵਾਸਤੇ ਹੈ। ਇਸ ਭੱਜ ਦੌੜ ਦੀ ਲਾਜ਼ਮੀ ਕੋਈ ਮੰਜ਼ਿਲ ਹੈ। ਸਾਹਿਬਾਂ ਦੇ ਐਸੇ ਵੀ ਵਾਕ ਨੇ ਕਿ:

**ਖ਼ਾਲਸਾ ਸੋਇ ਕਰੈ ਨਿਤ ਜੰਗ॥**
**ਖ਼ਾਲਸਾ ਸੋਇ ਜੁ ਚੜ੍ਹੈ ਤੁਰੰਗ॥** *(ਤਨਖ਼ਾਹਨਾਮਾ, ਭਾਈ ਨੰਦ ਲਾਲ ਜੀ)*

ਖ਼ਾਲਸਾ ਹੈ ਹੀ ਓਹੀ ਜੋ ਨਿਤਾਪ੍ਰਤੀ ਜੰਗ ਕਰੇ, ਪਰ ਇਸ ਬਚਨ ਤੋਂ ਕਿਤੇ ਕੋਈ ਗ਼ਲਤ ਪ੍ਰੇਰਨਾ ਨਾ ਲੈ ਲਵੇ, ਤਾਂ ਫਿਰ ਅਰਥ ਸਮਝਣ ਵਿਚ ਇਹ ਪੰਗਤੀ ਸਹਾਇਕ ਹੋਵੇਗੀ:

**ਧੰਨ ਜੀਓ ਤਿਹ ਕੋ ਜਗ ਮੈ,**
**ਮੁਖ ਤੇ ਹਰਿ, ਚਿਤ ਮੈ ਜੁਧੁ ਬਿਚਾਰੈ॥**

*('ਕ੍ਰਿਸ਼ਨਾਵਤਾਰ', ਸ੍ਰੀ ਦਸਮ ਗ੍ਰੰਥ, ਪੰਨਾ 570)*

ਅਕਸਰ ਲੋਕਾਂ ਨੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਮਹਿਜ਼ ਯੁੱਧਵਾਦੀ ਸਮਝਿਆ। ਸਿਰਫ਼ ਇਸ ਕਰਕੇ ਕਿ ਉਹ ਸ਼ਸਤਰਧਾਰੀ ਨੇ ਤੇ ਉਨ੍ਹਾਂ ਦੀ ਬਾਣੀ ਵਿਚ ਯੁੱਧ ਦੀ ਪ੍ਰੇਰਨਾ ਮਿਲਦੀ ਏ। ਇਹ ਧਾਰਨਾ ਸਾਡੇ ਦੇਸ਼ ਦੇ ਚੰਗੇ ਚੰਗੇ ਜੋ ਉੱਘੇ ਨੇਤਾ ਲੋਕ ਨੇ, ਉਨ੍ਹਾਂ ਦੇ ਜ਼ਿਹਨ ਵਿਚ ਵੀ ਇਹੋ ਗੱਲ ਬੈਠੀ ਕਿ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਯੁੱਧਵਾਦੀ ਨੇ, ਕਿਉਂਕਿ ਉਹ ਹਮੇਸ਼ਾ ਜੰਗ ਦੀ ਗੱਲ ਕਰਦੇ ਨੇ। ਉਹ ਸ਼ਾਂਤੀ-ਪਸੰਦ ਨਹੀਂ ਨੇ।

ਲਾਲਾ ਦੌਲਤ ਰਾਏ, ਉੱਘੇ ਸਾਹਿਤਕਾਰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਤਾਰੀਫ਼ ਦੇ ਵਿਚ ਚੰਦ ਅੱਖਰ ਲਿਖਦੇ ਨੇ ਆਪਣੀ ਕਿਤਾਬ *ਸੁਆਨੇ ਉਮਰੀ ਗੁਰੂ ਗੋਬਿੰਦ ਸਿੰਘ* ਵਿਚ। ਉਹ ਕਹਿੰਦੇ ਨੇ ਕਿ ਈਸ਼ਵਰ ਦੀ ਜਦ ਸਾਰੀ ਸਿਆਣਪ ਇਕੱਠੀ ਹੋਈ, ਈਸ਼ਵਰ ਦੀ ਜਦ ਸਾਰੀ ਰਹਿਮਤ ਇਕੱਠੀ ਹੋਈ, ਈਸ਼ਵਰ ਦੀ ਜਦ ਸਾਰੀ ਕਲਾ ਇਕੱਠੀ ਹੋਈ, ਤਾਂ ਬਣੇ ਗੁਰੂ ਗੋਬਿੰਦ ਸਿੰਘ। ਲਾਲਾ ਦੌਲਤ ਰਾਏ ਦੇ ਕਥਨ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਪਰਮਾਤਮਾ ਦੀ ਸਿਆਣਪ ਤੇ ਕਲਾ ਦਾ ਅੰਤਿਮ ਨਮੂਨਾ ਨੇ। ਹੂ-ਬ-ਹੂ ਇਸੇ ਤਰੀਕੇ ਨਾਲ ਮੁਸਲਿਮ ਸ਼ਾਇਰ ਅੱਲ੍ਹਾ ਯਾਰ ਖ਼ਾਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਬਾਰੇ ਆਪਣੇ ਇਹ ਵਿਚਾਰ ਰੱਖਦੇ ਨੇ:

*ਇਨਸਾਫ਼ ਕਰੇ ਜੀ ਮੇਂ ਜ਼ਮਾਨਾ ਤੋਂ ਯਕੀਂ ਹੈ,*
*ਕਹਿ ਦੇ ਗੁਰੂ ਗੋਬਿੰਦ ਕਾ ਸਾਨੀ ਹੀ ਨਹੀਂ ਹੈ।*

ਉਹ ਕਹਿੰਦੇ ਨੇ ਕਿ ਜਗਤ ਦੇ ਦਾਰਸ਼ਨਿਕ, ਆਲਮ ਲੋਕ ਅਗਰ ਗੁਰੂ ਗੋਬਿੰਦ ਸਿੰਘ ਜੀ ਨੂੰ ਇਨਸਾਫ਼-ਪਸੰਦੀ ਦੀ ਦ੍ਰਿਸ਼ਟੀ ਨਾਲ ਦੇਖਣ ਤਾਂ ਉਹ ਇਸ ਨਤੀਜੇ 'ਤੇ ਪਹੁੰਚਣਗੇ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਹੋਰ ਕੋਈ ਸਾਨੀ ਨਹੀਂ, ਕਿਸੇ ਨਾਲ ਤੁਲਨਾ ਨਹੀਂ ਦਿੱਤੀ ਜਾ ਸਕਦੀ। ਮੁਸਲਿਮ ਸ਼ਾਇਰ ਅਗਰ ਐਸਾ ਆਖੇ ਤਾਂ ਸੰਦੇਹ ਖੜਾ ਹੁੰਦਾ ਹੈ ਕਿ ਗੁਰੂ ਜੀ ਉਸਦੇ ਇਸ਼ਟ ਨਹੀਂ ਹਨ, ਫਿਰ ਵੀ ਜੇ ਉਹ ਗੁਰੂ ਜੀ ਦੀ ਇਸ ਢੰਗ ਦੀ ਤਾਰੀਫ਼ ਕਰ ਰਿਹਾ

ਹੈ, ਕਿਧਰੇ ਅਤਿ ਕਥਨੀ ਤਾਂ ਨਹੀਂ ? ਕਿਧਰੇ ਖ਼ੁਸ਼ਾਮਦ ਤਾਂ ਨਹੀਂ ? ਅੱਗੇ ਉਹ ਖ਼ੁਦ ਲਿਖਦਾ ਹੈ :

*ਕਰਤਾਰ ਕੀ ਸੌਂਗੰਦ ਹੈ, ਨਾਨਕ ਕੀ ਕਸਮ ਹੈ,*
*ਜਿਤਨੀ ਭੀ ਹੋ ਗੋਬਿੰਦ ਕੀ ਤਾਰੀਫ਼ ਵੁਹ ਕਮ ਹੈ।*
*ਹਰਚੰਦ ਮਿਰੇ ਹਾਥ ਮੇਂ ਪੁਰਜ਼ੋਰ ਕਲਮ ਹੈ,*
*ਸਤਿਗੁਰ ਕੇ ਲਿਖੂੰ ਵਸਫ਼ ਕਹਾਂ ਤਾਬਿ ਰਕਮ ਹੈ।*
*ਇਕ ਆਂਖ ਸੇ ਕਿਆ ਬੁਲਬਲਾ ਕੁਲ ਬਹਿਰ ਕੋ ਦੇਖੇ,*
*ਸਾਹਿਲ ਕੋ ਯਾ ਮੰਝਧਾਰ ਕੋ, ਯਾ ਲਹਿਰ ਕੋ ਦੇਖੇ।*

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਜ਼ਿੰਦਗੀ ਸਾਗਰ ਦੀ ਤਰ੍ਹਾਂ ਹੈ। ਜੇ ਉਪਰੋਂ ਵੇਖੋਗੇ ਤਾਂ ਬੜੀ ਭੱਜ-ਦੌੜ ਹੈ। ਲਹਿਰਾਂ ਦਾ ਉਛਾਲ ਹੈ, ਟਕਰਾਉ ਹੈ, ਸ਼ੋਰ-ਸ਼ਰਾਬਾ ਹੈ, ਗਰਜਨ ਹੈ, ਪਰ ਜੇ ਕਿਤੇ ਸਾਗਰ ਦੇ ਗਹਿਰੇ ਤਲ ਵਿਚ ਝਾਤ ਮਾਰੀਏ ਤਾਂ ਟਿਕਾਉ ਹੈ, ਸਕੂਨ ਹੈ, ਸ਼ਾਂਤੀ ਹੈ, ਸੰਨਾਟਾ ਹੈ। ਜਿਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਉਪਰੋਂ ਹੀ ਵੇਖਣ ਦੀ ਕੋਸ਼ਿਸ਼ ਕੀਤੀ, ਉਨ੍ਹਾਂ ਨੇ ਕਹਿ ਦਿੱਤਾ ਕਿ ਉਹ ਜੰਗੀ ਤਬੀਅਤ ਦੇ ਨੇ, ਇਹ ਯੁੱਧਵਾਦੀ ਨੇ, ਇਹ ਕ੍ਰਾਂਤੀ-ਪਸੰਦ ਨੇ, ਸ਼ਾਂਤੀ-ਪਸੰਦ ਨਹੀਂ। ਜਿਨ੍ਹਾਂ ਨੇ ਅੰਦਰ ਝਾਤ ਮਾਰ ਕੇ ਵੇਖੀ, ਉਨ੍ਹਾਂ ਨੂੰ ਇਹ ਦਿਸ ਪਿਆ ਕਿ ਇਹ ਮਹਾਨ ਕ੍ਰਾਂਤੀ ਵੀ ਕਿਸੇ ਸ਼ਾਂਤੀ ਦੇ ਆਸਰੇ 'ਤੇ ਖੜੀ ਹੈ। ਇਹ ਮਹਾਨ ਯੁੱਧ ਕਿਸੇ ਅਮਨ ਦੀ ਬੁਨਿਆਦ 'ਤੇ ਖੜਾ ਹੈ। ਇਹ ਸਾਰੀ ਭੱਜ-ਦੌੜ, ਇਹ ਸਾਰੀ ਹਲਚਲ ਕਿਸੇ ਨਿਹਚਲ ਅਵਸਥਾ 'ਤੇ ਖੜੀ ਹੈ।

ਲਾਲਾ ਦੌਲਤ ਰਾਏ ਨੇ ਤਾਂ ਚੰਦ ਉਦਾਹਰਣ ਬੜੇ ਪ੍ਰਬਲ ਦਿੱਤੇ ਨੇ। ਉਹ ਕਹਿੰਦਾ ਹੈ ਕਿ ਜਦ ਮੈਂ ਰਾਮਾਇਣ ਦੀ ਜੰਗ ਦਾ ਅਧਿਐਨ ਕਰਦਾ ਹਾਂ, ਉਸ ਯੁੱਧ ਨੂੰ ਪੜ੍ਹਦਾ ਹਾਂ ਪਈ ਇਹ ਯੁੱਧ ਹੋਇਆ ਕਿਉਂ ? ਕਾਰਨ ਕੀ ਹੈ ? ਤਾਂ ਲਾਲਾ ਦੌਲਤ ਰਾਏ ਕਹਿੰਦੇ ਨੇ ਕਿ ਉਥੇ ਮੈਨੂੰ ਕਾਰਨ ਇਕ ਇਸਤਰੀ ਦਿਖਾਈ ਦਿੰਦੀ ਹੈ। ਜੈਸੇ ਚਾਣਕਯ ਦਾ ਕਹਿਣਾ ਕਿ ਸੰਸਾਰ ਵਿਚ ਯੁੱਧ ਹੁੰਦੇ ਨੇ—ਜ਼ਰ, ਜ਼ਮੀਨ, ਜ਼ੋਰੂ ਕਰਕੇ; ਚੌਥਾ ਕੋਈ ਕਾਰਨ ਨਹੀਂ ਹੈ। ਉਹ ਕਹਿੰਦੇ ਨੇ ਕਿ ਇਥੇ ਮੈਨੂੰ ਜ਼ੋਰੂ ਹੀ ਦਿਖਾਈ ਦਿੰਦੀਆਂ ਨੇ, ਦੋ ਇਸਤਰੀਆਂ ਕਰਕੇ ਇਹ ਭਿਅੰਕਰ ਯੁੱਧ ਹੋਇਆ। ਇਕ ਔਰਤ ਹੈ ਰਾਵਣ ਦੀ ਭੈਣ ਸਰੂਪਨਖਾ। ਉਹ ਲਛਮਣ ਦੇ ਪਾਸ ਆਈ ਤੇ ਲਛਮਣ ਨੂੰ ਵੇਖ ਕੇ ਮੋਹਿਤ ਹੋਈ ਤੇ ਉਸ ਸਮੇਂ ਦੀ ਪ੍ਰਥਾ ਦੇ ਮੁਤਾਬਿਕ ਵਰ-ਮਾਲਾ ਲਛਮਣ ਦੇ ਗਲ ਵਿਚ ਪਾਉਣ ਲੱਗੀ, ਕਿਉਂਕਿ ਸਵੰਬਰ ਚੁਣਨ ਦੀ ਉਸ ਜ਼ਮਾਨੇ ਵਿਚ ਖੁੱਲ੍ਹ ਸੀ। ਪ੍ਰਥਾ ਸੀ ਕਿ ਇਸਤਰੀ-ਪੁਰਸ਼, ਲੜਕਾ-ਲੜਕੀ ਆਪਣਾ ਵਰ ਆਪ ਚੁਣ ਸਕਦੇ ਸਨ। ਉਸੇ

ਦਾ ਹੀ ਨਾਂ ਰੱਖਿਆ ਸਵੰਬਰ, ਆਪ ਵਰ ਚੁਣਨਾ। ਸਰੂਪਨਖਾ ਨਾਂ ਵੀ ਐਸਾ ਹੈ ਕਿ ਜਿਹਦੇ ਨੈਣ-ਨਕਸ਼ ਬੜੇ ਸਰੂਪਵਾਨ ਨੇ, ਸੁੰਦਰ ਹੈ।

ਸਰੀਰਕ ਗੁਣਾਂ ਤੇ ਮਾਨਸਿਕ ਗੁਣਾਂ ਨੂੰ ਵੇਖ ਕੇ ਹੀ ਉਸ ਜ਼ਮਾਨੇ ਵਿਚ ਨਾਂ ਰੱਖੇ ਜਾਂਦੇ ਸੀ। ਤੋ ਲਛਮਣ ਨੇ ਕਹਿ ਦਿੱਤਾ ਕਿ ਮੈਂ ਜਤੀ-ਸਤੀ ਰਹਿਣ ਦਾ ਪ੍ਰਣ ਕੀਤਾ ਹੈ, ਮੈਂ ਗ੍ਰਹਿਸਤੀ ਨਹੀਂ ਬਣਨਾ। ਤੂੰ ਮੇਰੇ ਭਰਾ ਨਾਲ ਗੱਲ ਕਰ। ਉਹ ਭਗਵਾਨ ਰਾਮ ਪਾਸ ਗਈ। ਰਾਮ ਨੇ ਵਾਪਸ ਲਛਮਣ ਪਾਸ ਭੇਜਿਆ। ਲਛਮਣ ਨੇ ਫਿਰ ਰਾਮ ਪਾਸ ਭੇਜ ਦਿੱਤਾ। ਅੰਜਾਮ ਇਹ ਹੋਇਆ ਕਿ ਗ਼ੁੱਸੇ ਦੇ ਮਾਰੇ ਲਛਮਣ ਨੇ ਸਰੂਪਨਖਾ ਦੀ ਨੱਕ ਕੱਟ ਦਿੱਤੀ। ਨੱਕ ਤਾਂ ਕਿਤੇ ਆਮ ਸਾਧਾਰਨ ਵਿਅਕਤੀ ਦੀ ਭੈਣ ਦੀ ਕੱਟ ਦਿੱਤੀ ਜਾਏ ਤਾਂ ਉਹ ਵੀ ਆਪੇ ਤੋਂ ਬਾਹਰ ਹੋਵੇਗਾ। ਆਖ਼ਰ ਰਾਵਣ ਇਕ ਬਾਦਸ਼ਾਹ ਸੀ, ਰਾਜਾ ਸੀ, ਕ੍ਰੋਧਿਤ ਹੋਣਾ ਕੁਦਰਤੀ ਗੱਲ ਸੀ। ਬਦਲੇ ਦੀ ਭਾਵਨਾ ਦਾ ਪੈਦਾ ਹੋਣਾ ਕੁਦਰਤੀ ਗੱਲ ਸੀ। ਉਸ ਦੇ ਅੰਦਰ ਬਹੁਤ ਪ੍ਰਬਲ ਬਦਲੇ ਦੀ ਭਾਵਨਾ ਪੈਦਾ ਹੋਈ ਤੇ ਉਹ ਰਾਮ ਦੀ ਪਤਨੀ ਸੀਤਾ ਨੂੰ ਧੋਖੇ ਨਾਲ ਹਰਨ ਕਰ ਕੇ ਲੈ ਗਿਆ। ਕਿਸੇ ਦੀ ਇਸਤਰੀ ਨੂੰ ਚੁੱਕ ਕੇ ਲਿਆਉਣਾ ਉਸ ਵਕਤ ਦੀ ਬਣੀ ਸਮਾਜਿਕ ਰਹੁ-ਰੀਤੀ ਅਨੁਸਾਰ ਅਗਲੇ ਦੀ ਨੱਕ ਕੱਟਣੀ ਹੈ। ਇਹ ਬਦਲਾ ਲਿਆ ਰਾਵਣ ਨੇ।

ਲਾਲਾ ਦੌਲਤ ਰਾਏ ਦੇ ਕਥਨ ਅਨੁਸਾਰ, ਉਹ ਕਹਿੰਦੇ ਨੇ ਕਿ ਰਾਵਣ ਚਹੁੰ ਵੇਦਾਂ ਦਾ ਪਾਠੀ ਹੈ, ਰਾਮ ਵੀ ਚਾਰ ਵੇਦਾਂ ਦੇ ਪਾਠੀ ਨੇ ਤੇ ਧਾਰਮਿਕ ਤੌਰ 'ਤੇ ਕੋਈ ਮਤਭੇਦ ਨਹੀਂ ਹੈ। ਸ੍ਰੀ ਰਾਮ ਸ਼ਿਵ ਜੀ ਦੇ ਉਪਾਸ਼ਕ ਨੇ, ਔਰ ਰਾਵਣ ਵੀ ਸ਼ਿਵ ਜੀ ਦਾ ਉਪਾਸ਼ਕ ਹੈ। ਇਸ਼ਟ ਵੀ ਦੋਹਾਂ ਦਾ ਇਕ ਹੈ। ਇਸ਼ਟ ਦੇ ਤਲ 'ਤੇ ਕੋਈ ਭੇਦ ਨਹੀਂ, ਧਰਮ ਦੇ ਤਲ 'ਤੇ ਕੋਈ ਭੇਦ ਨਹੀਂ। ਫਿਰ ਦੋਵੇਂ ਰਾਜੇ ਨੇ। ਇਕ ਅਯੁੱਧਿਆ ਦੇ ਹੋਣ ਵਾਲੇ ਰਾਜੇ ਨੇ, ਇਕ ਲੰਕਾ ਦਾ ਰਾਜਾ ਹੈ। ਦੋ ਰਾਜਿਆਂ ਦੀ ਇਹ ਘਮਸਾਨ ਲੜਾਈ ਹੋਈ। ਲਾਲਾ ਦੌਲਤ ਰਾਏ ਕਹਿੰਦੇ ਨੇ ਕਿ ਕਾਰਨ ਦੋ ਇਸਤਰੀਆਂ ਨੇ—ਇਕ ਸਰੂਪਨਖਾ, ਇਕ ਸੀਤਾ। ਇਹ ਦੋ ਇਸਤਰੀਆਂ ਵਿਚਾਲੇ ਨਾ ਹੁੰਦੀਆਂ ਤਾਂ ਹੋ ਸਕਦਾ ਸੀ ਕਿ ਇਹ ਘਮਾਸਾਨ ਯੁੱਧ ਨਾ ਹੁੰਦਾ।

ਇਤਿਹਾਸਕਾਰ ਉਸੇ ਦੀ ਮਹਿਮਾ ਲਿਖਦੇ ਨੇ, ਜੋ ਜਿੱਤ ਜਾਂਦਾ ਹੈ। ਸੁਭਾਵਕ ਸ੍ਰੀ ਰਾਮ ਦੀ ਜਿੱਤ ਹੋਈ। ਉਪਮਾ ਵਿਚ ਆਲਮਾਂ ਨੇ ਲਿਖਣਾ ਸੀ। ਰਾਵਣ ਦੀ ਹਾਰ ਹੋਈ, ਇਸ ਕਰਕੇ ਚਾਰੋਂ ਪਾਸੇ ਨਿੰਦਾ ਹੋਣੀ ਸੀ। ਵੈਸੇ ਤਾਮਿਲਨਾਡੂ, ਆਂਧਰਾ ਪ੍ਰਦੇਸ਼, ਕੇਰਲਾ ਵਿਚ ਅਜੇ ਵੀ ਰਾਵਣ ਦਾ ਸਨਮਾਨ ਹੋ ਰਿਹਾ ਹੈ; ਉਹਨੂੰ ਪੰਡਿਤ ਮੰਨਦੇ ਨੇ, ਪ੍ਰੋਹਿਤ ਮੰਨਦੇ ਨੇ, ਵਿਗਿਆਨਕ ਮੰਨਦੇ ਨੇ, ਸਿਆਣਾ ਮੰਨਦੇ ਨੇ। ਬੜੇ ਕੀਮਤੀ ਵਾਕ ਨੇ ਰਾਵਣ ਦੇ ਅੰਤ ਸਮੇਂ ਜੋ

ਉਸ ਨੇ ਲਛਮਣ ਨੂੰ ਕਹੇ ਨੇ ਕਿ ਐ ਲਛਮਣ! ਮਨੁੱਖ ਦੀ ਜ਼ਿੰਦਗੀ ਵਿਚ ਕੱਲ ਕਦੀ ਨਹੀਂ ਆਉਂਦਾ, ਇਸ ਵਾਸਤੇ ਜੋ ਕਰਨਾ ਹੈ ਅੱਜ ਹੀ ਕਰ ਲੈ। ਜੋ ਖ਼ਾਸ ਕੰਮ ਹੈ, ਉਸ ਨੂੰ ਅੱਜ ਹੀ ਸਿਰੇ ਚਾੜ੍ਹ। ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਤਾਂ ਉਸ ਦੀ ਉਪਮਾ ਵਿਚ ਇਕ ਪੰਗਤੀ ਵੀ ਉਚਾਰਣ ਕੀਤੀ ਹੈ ਕਿ ਉਹ ਕਿਸੇ ਖ਼ਾਸ ਸ਼ਖ਼ਸੀਅਤ ਦਾ ਮਾਲਕ ਸੀ :

**ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ ਸਾਟ॥**
**ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ॥**

*(ਚਉਬੋਲੇ ਮ: ੫, ਪੰਨਾ 1363)*

ਰਾਵਣ ਕੋਈ ਭਿਖਾਰੀ ਨਹੀਂ ਸੀ, ਲੰਕਾ ਦਾ ਰਾਜਾ ਸੀ, ਪਰ ਉਸ ਨੇ ਸ਼ਿਵ ਜੀ ਦੀ ਪ੍ਰਸੰਨਤਾ ਹਾਸਲ ਕਰਨ ਵਾਸਤੇ ਵਾਰ ਵਾਰ ਆਪਣਾ ਸੀਸ ਕੱਟ ਕੇ ਸ਼ਿਵ ਜੀ ਦੇ ਚਰਨਾਂ 'ਤੇ ਭੇਂਟ ਕੀਤਾ। ਇਸ ਤਰ੍ਹਾਂ ਦਾ ਤਪੀਸ਼ਵਰ, ਜਤੀਸ਼ਵਰ ਸੀ ਉਹ!

ਹੁਣ ਦੂਜੇ ਪਾਸੇ ਜਾਈਏ—ਮਹਾਂਭਾਰਤ ਨੂੰ ਪੜ੍ਹੀਏ, ਮਹਾਂਭਾਰਤ ਦਾ ਇਹ ਘੋਲ, ਇਹ ਯੁੱਧ, ਲਾਲਾ ਦੌਲਤ ਰਾਏ ਕਹਿੰਦੇ ਨੇ ਕਿ ਇਥੇ ਵੀ ਕਾਰਨ ਮੈਨੂੰ ਇਕ ਇਸਤਰੀ ਹੀ ਦਿੱਸਦੀ ਹੈ। ਉਹ ਇਸਤਰੀ ਹੈ, ਦਰੋਪਤੀ। ਸਰੂਪਵਾਨ ਹੋਣ ਦੇ ਨਾਲ ਨਾਲ ਗੁਣਵਾਨ ਵੀ ਸੀ। ਸੰਸਾਰਕ ਕਲਾ ਵਿਚ ਨਿਪੁੰਨ ਹੁੰਦਿਆਂ ਹੋਇਆਂ ਧਾਰਮਿਕ ਭਾਵਨਾ ਕਰਕੇ ਵੀ ਪੂਰਨ ਤੌਰ 'ਤੇ ਅਗਾਂਹਵਧੂ ਸੀ। ਕਾਦਰ-ਕਰੀਮ ਨੇ ਤਮਾਮ ਖ਼ੂਬੀਆਂ ਦਰੋਪਤੀ ਦੀ ਝੋਲੀ ਵਿਚ ਪਾਈਆਂ ਹੋਈਆਂ ਸਨ। ਪਾਂਡਵਾਂ ਨੇ ਬੜਾ ਖ਼ੂਬਸੂਰਤ ਮਹਿਲ ਬਣਾਇਆ ਔਰ ਆਲੇ-ਦੁਆਲੇ ਦੇ ਤਮਾਮ ਪ੍ਰਤਿਸ਼ਠਤ ਲੋਕਾਂ ਨੂੰ ਦਾਅਵਤ ਦਿੱਤੀ। ਮਹਿਲ ਦਾ ਮਹੂਰਤ ਹੋਣ ਲੱਗਾ, ਗ੍ਰਹਿ ਪ੍ਰਵੇਸ਼ ਹੋਣ ਲੱਗਾ। ਮਹਿਲ ਦੀ ਚਿੱਤਰਕਾਰੀ ਦਰੋਪਤੀ ਨੇ ਆਪਣੇ ਹੱਥਾਂ ਨਾਲ ਕੀਤੀ। ਜ਼ਮੀਨ ਉੱਤੇ ਕੁਝ ਐਸੇ ਰੰਗ ਬਖੇਰੇ ਕਿ ਉਹ ਸਰੋਵਰ ਲੱਗਦੇ ਸਨ। ਸਰੋਵਰ ਉੱਤੇ ਐਸਾ ਰੰਗ ਪਾ ਦਿੱਤਾ ਕਿ ਉਹ ਜ਼ਮੀਨ ਲੱਗੇ। ਸਹਿਜੇ ਸਹਿਜੇ ਜਦ ਪ੍ਰਤਿਸ਼ਠਤ ਲੋਕ ਆਏ ਤਾਂ ਫਿਰ ਦੁਰਯੋਧਨ ਵੀ ਆਇਆ, ਆਪਣੇ ਨਾਲ ਸੱਦੇ ਹੋਏ ਮਹਾਨ ਸਾਥੀਆਂ ਦੇ ਨਾਲ। ਜਿਸ ਵਕਤ ਸੰਭਲ ਕੇ ਕਦਮ ਰੱਖਿਆ, ਪੈਰਾਂ ਨਾਲ ਰੰਗ ਲੱਗ ਗਿਆ। ਸੰਭਲ ਕੇ ਕਦਮ ਤਾਂ ਇਸ ਵਾਸਤੇ ਰੱਖਣ ਲੱਗਾ ਸੀ ਕਿ ਸਰੋਵਰ ਹੈ, ਪਰ ਜਦ ਪੈਰਾਂ ਨਾਲ ਰੰਗ ਲੱਗਿਆ ਤਾਂ ਖ਼ਿਆਲ ਆਇਆ ਕਿ ਇਹ ਤਾਂ ਜ਼ਮੀਨ ਹੈ। ਪਰ ਅੱਗੇ ਸਰੋਵਰ ਉੱਤੇ ਰੰਗ ਇਸ ਢੰਗ ਨਾਲ ਬਖੇਰਿਆ ਸੀ ਕਿ ਉਹ ਜ਼ਮੀਨ ਲੱਗਦੀ ਸੀ। ਨਿਸਚਿੰਤ ਹੋ ਕੇ ਜਦ ਪੈਰ ਰੱਖਿਆ ਤਾਂ ਡੁੱਬ ਗਿਆ, ਗੋਤਾ ਖਾ ਗਿਆ ਤੇ ਦਰੋਪਤੀ ਦੀ ਤਮਾਮ ਬਣਾਈ ਹੋਈ ਚਿੱਤਰਕਾਰੀ ਖ਼ਤਮ ਹੋ ਗਈ। ਦਰੋਪਤੀ ਦੇ ਮੂੰਹੋਂ

ਰੋਸ ਵਜੋਂ ਨਿਕਲਿਆ ਕਿ ਇਹ ਅੰਧੇ ਦਾ ਅੰਧਾ ਹੈ, ਕਿਉਂਕਿ ਪਿਤਾ ਧ੍ਰਿਤਰਾਸ਼ਟਰ ਅੰਧੇ ਸਨ। ਇਹ ਕੌੜਾ ਬਚਨ ਦਿਲ-ਚੁੱਭਵਾਂ ਸਾਬਤ ਹੋਇਆ, ਦੁਰਯੋਧਨ ਬਰਦਾਸ਼ਤ ਨਾ ਕਰ ਸਕਿਆ। ਉਹਦੇ ਮੂੰਹੋਂ ਇਹ ਵਾਕ ਨਿਕਲੇ ਕਿ ਐ ਦਰੋਪਤੀ ! ਫਿਰ ਵੇਖ ਲਈਂ ਅੰਧੇ ਦਾ ਅੰਧਾ ਜੋ ਕੁਝ ਕਰਦਾ ਹੈ, ਇਹ ਤੂੰ ਵੇਖੀਂ।

ਇਕ ਦਿਨ ਪਾਂਡਵਾਂ ਨੂੰ ਪ੍ਰੇਰ ਕੇ ਕੋਲ ਬਿਠਾਇਆ ਔਰ ਜੂਆ ਖੇਡਣ ਦੀ ਚੌਪਟ ਅੱਗੇ ਰੱਖ ਦਿੱਤੀ। ਪਾਂਡਵਾਂ ਦੇ ਮੁਖੀ ਯੁਧਿਸ਼ਟਰ ਜੀ, ਜੋ ਧਰਮ-ਪੁੱਤਰ ਕਹੇ ਜਾਂਦੇ ਨੇ, ਜੂਆ ਖੇਡਣ ਲਈ ਤਿਆਰ ਹੋ ਗਏ। ਹੈਰਾਨਗੀ ਹੈ ਇਸ ਗੱਲ ਉੱਤੇ ਕਿ ਧਰਮ-ਪੁੱਤਰ ਕਿਸ ਤਰ੍ਹਾਂ ਜੂਆ ਖੇਡਣ ਨੂੰ ਤਿਆਰ ਹੋ ਗਏ ? ਖ਼ੈਰ, ਜੂਆ ਤਾਂ ਖੇਡੇ, ਪਰ ਜੂਏ ਵਿਚ ਰਾਜ-ਪਾਟ ਹਾਰ ਗਏ। ਤਨ ਦੇ ਬਸਤਰ ਹਾਰ ਗਏ। ਜੋ ਖ਼ੂਬਸੂਰਤ ਮਹਿਲ ਤਾਮੀਰ ਕੀਤਾ ਸੀ, ਉਹ ਵੀ ਹਾਰ ਗਏ। ਜਦ ਸਭ ਕੁਝ ਹਾਰ ਕੇ ਸਿਰ ਦਾ ਮੁਕਟ ਵੀ ਹਾਰ ਗਏ, ਉੱਠ ਕੇ ਜਾਣ ਲੱਗੇ, ਤਾਂ ਦੁਰਯੋਧਨ ਨੇ ਬਾਂਹ ਫੜ ਲਈ, ਆਖਿਆ, 'ਯੁਧਿਸ਼ਟਰ ਕਿਥੇ ਜਾਂਦੇ ਹੋ ? ਬੈਠੋ, ਹੋਰ ਖੇਡੋ।' 'ਨਹੀਂ ਦੁਰਯੋਧਨ, ਹੋਰ ਮੇਰੇ ਕੋਲ ਕੁਝ ਵੀ ਨਹੀਂ।' 'ਇਕ ਚੀਜ਼ ਹੈ ਅਜੇ ਤੇਰੇ ਕੋਲ।' 'ਉਹ ਕਿਹੜੀ ?' 'ਦਰੋਪਤੀ, ਉਹਨੂੰ ਦਾਅ 'ਤੇ ਲਾ।' ਤਾਂ ਯੁਧਿਸ਼ਟਰ ਕਹਿੰਦੇ ਨੇ, 'ਹਾਂ, ਖ਼ਿਆਲ ਆਇਆ, ਦਰੋਪਤੀ ਤੇ ਹੈ।' ਤਾਂ ਫਿਰ ਉਹਨੂੰ ਦਾਅ 'ਤੇ ਲਾਉਣ ਲੱਗੇ ਨੇ।

ਅਨੰਤ ਕਾਲ ਤੋਂ ਇਸਤਰੀ ਇਕ ਵਸਤੂ ਸਮਝੀ ਜਾਂਦੀ ਰਹੀ ਹੈ। ਇਸ ਵਾਸਤੇ ਅਸੀਂ ਦੇਖਦੇ ਹਾਂ, ਕਿਧਰੇ ਫ਼ਰੂਟ ਮੰਡੀ ਹੈ, ਸਬਜ਼ੀ ਮੰਡੀ ਹੈ, ਕਿਧਰੇ ਕੱਪੜਾ ਮਾਰਕੀਟ ਹੈ, ਲੋਹਾ ਮੰਡੀ ਹੈ। ਹੂ-ਬ-ਹੂ ਸਾਰੀ ਦੁਨੀਆ ਵਿਚ ਇਸਤਰੀਆਂ ਦੀਆਂ ਵੀ ਮੰਡੀਆਂ ਹੁੰਦੀਆਂ ਨੇ। ਜਿਥੇ ਇਸਤਰੀਆਂ ਦੀ ਅਸਮਤ ਵਿਕਦੀ ਹੈ, ਖ਼ਰੀਦੀ ਜਾਂਦੀ ਹੈ, ਵੇਚੀ ਜਾਂਦੀ ਹੈ। ਇਹ ਪੁਰਸ਼ ਦੀ ਅਣਗਹਿਲੀ, ਅਗਿਆਨਤਾ ਤੇ ਕਬੁੱਧ ਹੋਣ ਦਾ ਮਹਾਨ ਸਬੂਤ ਹੈ ਕਿ ਇਸਤਰੀ ਨੂੰ ਇਸ ਨੇ ਬਾਜ਼ਾਰ ਦੀ ਵਸਤੂ ਸਮਝਿਆ। ਅਨੰਤ ਕਾਲ ਤੋਂ ਇਸਤਰੀ ਇਸੇ ਢੰਗ ਨਾਲ ਵਿਕਦੀ ਆ ਰਹੀ ਏ ਔਰ ਖ਼ਰੀਦੀ ਜਾਂਦੀ ਰਹੀ ਏ। ਇਹ ਬਾਜ਼ਾਰ ਸਾਰੀ ਦੁਨੀਆ ਵਿਚ ਅਜੇ ਵੀ ਖ਼ਤਮ ਨਹੀਂ ਹੋ ਸਕੇ।

ਤਾਂ ਯੁਧਿਸ਼ਟਰ ਦਰੋਪਤੀ ਨੂੰ ਵੀ ਦਾਅ 'ਤੇ ਲਾਉਂਦੇ ਨੇ, ਕਿਉਂਕਿ ਵਸਤੂ ਹੈ, ਜਿੱਤੀ ਜਾ ਸਕਦੀ ਹੈ, ਹਾਰੀ ਜਾ ਸਕਦੀ ਹੈ। ਖ਼ਰੀਦੀ ਜਾ ਸਕਦੀ ਹੈ, ਵੇਚੀ ਜਾ ਸਕਦੀ ਹੈ। ਰੱਬ ਦੀ ਨੇਤ, ਜੂਏ ਵਿਚ ਦਰੋਪਤੀ ਨੂੰ ਵੀ ਹਾਰ ਗਏ। ਬਦਲੇ ਦੀ ਭਾਵਨਾ ਨਾਲ ਦੱਬੇ ਹੋਏ ਦੁਰਯੋਧਨ ਨੇ ਦੁਸ਼ਾਸਨ ਨੂੰ ਕਿਹਾ, 'ਉਹ ਜਿਸ ਨੇ ਮੈਨੂੰ ਕਿਹਾ ਸੀ—ਅੰਧੇ ਦਾ ਅੰਧਾ—ਕੇਸਾਂ ਤੋਂ ਫੜ ਕੇ ਏਥੇ ਲਿਆ।'

ਆਖ਼ਰ ਖਿੱਚ ਕੇ ਲਿਆਂਦਾ ਗਿਆ, ਭਰੀ ਮਹਿਫ਼ਲ ਵਿਚ। ਇਸ ਮਹਿਫ਼ਲ 'ਚ ਬੈਠੇ ਭੀਸ਼ਮ ਪਿਤਾਮਾ, ਦਰੋਣਾਚਾਰਯ ਵਰਗੇ ਗੁਰੂ। ਇਕ ਅਬਲਾ 'ਤੇ ਜ਼ੁਲਮ ਹੁੰਦਾ ਵੇਖ ਕੇ, ਨਾ ਪਿਤਾਮਾ ਜੀ ਬੋਲੇ ਨੇ, ਨਾ ਵਕਤ ਦੇ ਗੁਰੂ ਦਰੋਣਾਚਾਰਯ ਬੋਲੇ। ਵਕਤ ਦੇ ਇਹ ਸਤਿਵਾਦੀ ਸੰਤ, ਰਾਜ ਯੋਗੀ। ਸ੍ਰੀ ਕ੍ਰਿਸ਼ਨ ਜੀ ਦੀ ਮੁਦਾਖ਼ਲਤ ਦੇ ਨਾਲ ਦਰੋਪਤੀ ਦੀ ਲਾਜ ਰਹੀ। ਉਨ੍ਹਾਂ ਨੇ ਇਸ ਦੀਨ ਦੀ ਬਾਂਹ ਪਕੜੀ।

ਆਖ਼ਰ ਬਾਅਦ ਵਿਚ ਘਮਾਸਾਨ ਯੁੱਧ ਹੋਇਆ, ਪਰ ਕੋਈ ਫ਼ੈਸਲਾ ਨਾ ਹੋ ਸਕਿਆ। ਇਸ ਯੁੱਧ ਵਿਚ ਦੇਖੀਏ, ਕਿਆ ਕੋਈ ਧਾਰਮਿਕ ਮਤਭੇਦ ਸੀ ? ਕਤਈ ਨਹੀਂ ਸੀ, ਕਿਉਂਕਿ ਕੌਰਵਾਂ ਤੇ ਪਾਂਡਵਾਂ ਦਾ ਗੁਰੂ ਇੱਕੋ ਸੀ, ਦਰੋਣਾਚਾਰਯ। ਦੋਵੇਂ ਰਾਜਨ ਨੇ, ਦੋਹਾਂ ਕੋਲ ਚੰਗੀ ਚੋਖੀ ਸੈਨਾ ਹੈ। ਇਹ ਯੁੱਧ ਕਿਉਂ ਖੜਾ ਹੋਇਆ ? ਕਾਰਨ ਇਕ ਇਸਤ੍ਰੀ, ਲਾਲਾ ਦੌਲਤ ਰਾਏ ਦੇ ਕਥਨ ਅਨੁਸਾਰ।

ਲਾਲਾ ਦੌਲਤ ਰਾਏ ਕਹਿੰਦੇ ਨੇ ਕਿ ਜਦ ਮੈਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਵੇਖਦਾਂ ਕਿ ਇਸ ਸਤਿਪੁਰਸ਼ ਨੇ ਤਲਵਾਰ ਕਿਉਂ ਚੁੱਕੀਂ ? ਨਾਨਕ ਦੀ ਗੱਦੀ ਦਾ ਵਾਰਸ, ਹੇਮਕੁੰਟ ਦਾ ਇਹ ਤਪੀਸ਼ਵਰ, ਰੱਬ ਦੀ ਅੱਠੇ ਪਹਿਰ ਸਿਮਰਨ ਭਗਤੀ ਦੀ ਗੱਲ ਕਰਨ ਵਾਲਾ, ਤੀਰ, ਤਲਵਾਰ 'ਤੇ ਕਿਉਂ ਆ ਗਿਆ ? ਇਹ ਤੋਪਾਂ ਤੇ ਬੰਦੂਕਾਂ ਦੀ ਗੱਲ ਕਿਉਂ ਕਰਦਾ ਹੈ ? ਇਹਨੇ ਹੱਥ ਵਿਚ ਨੰਗੀ ਤਲਵਾਰ ਕਿਉਂ ਫੜ ਲਈ ? ਲਾਲਾ ਦੌਲਤ ਰਾਏ ਕਹਿੰਦੇ ਨੇ ਕਿ ਜਦ ਮੈਂ ਦੇਖਦਾ ਹਾਂ ਕਿ ਇਥੇ ਕਾਰਨ ਕੋਈ ਇਸਤਰੀ ਨਹੀਂ, ਕਾਰਨ ਧਨ ਵੀ ਨਹੀਂ ਹੈ, ਕਾਰਨ ਜ਼ਮੀਨ ਵੀ ਨਹੀਂ ਹੈ। ਕਾਰਨ ਹੈ ਮਜ਼ਲੂਮ ਦੀ ਰੱਖਿਆ, ਦੇਸ਼ ਦੀ ਰੱਖਿਆ, ਦੇਸ਼ ਭਗਤੀ ਦਾ ਜਜ਼ਬਾ। ਇਸ ਨੇ ਇੰਨਾ ਮਜਬੂਰ ਕੀਤਾ ਗੁਰੂ ਗੋਬਿੰਦ ਸਿੰਘ ਜੀ ਨੂੰ ਕਿ ਮਾਲਾ ਦੇ ਨਾਲ ਨਾਲ ਆਪ ਨੇ ਤਲਵਾਰ ਚੁੱਕ ਲਈ। ਆਪ ਖ਼ੁਦ ਵੀ ਕਹਿੰਦੇ ਨੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ :

**ਬ ਲਾਚਾਰਗੀ ਦਰ ਮਿਯਾਂ ਆਮਦਮ ॥**
**ਬ ਤਦਬੀਰਿ ਤੀਰੋ ਤੁਫ਼ੰਗ ਆਮਦਮ ॥੨੧॥**

*('ਜ਼ਫ਼ਰਨਾਮਾ', ਸ੍ਰੀ ਦਸਮ ਗ੍ਰੰਥ, ਪੰਨਾ 1390)*

ਮੈਂ ਲਾਚਾਰ ਹੋ ਕੇ ਤਲਵਾਰ ਚੁੱਕੀ ਹੈ। ਮੈਂ ਚੁੱਕਣਾ ਨਹੀਂ ਚਾਹੁੰਦਾ ਸੀ। ਆਪ ਇਹ ਸਵੀਕਾਰ ਕਰਦੇ ਨੇ :

**ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ ॥**
**ਹਲਾਲ ਅਸਤੁ ਬੁਰਦਨ ਬ ਸ਼ਮਸ਼ੀਰ ਦਸਤ ॥੨੨॥**

*('ਜ਼ਫ਼ਰਨਾਮਾ', ਸ੍ਰੀ ਦਸਮ ਗ੍ਰੰਥ, ਪੰਨਾ 1390)*

ਜਦ ਸ਼ਾਂਤੀ, ਵਿਚਾਰ, ਗਿਆਨ ਨਾਲ ਮਸਲੇ ਹੱਲ ਨਾ ਹੋਣ ਤਾਂ ਤਲਵਾਰ

ਚੁੱਕਣਾ ਵੀ ਧਰਮ ਹੈ। ਅਸੀਂ ਦੇਖਦੇ ਹਾਂ ਕਿ ਗੀਤਾ ਦਾ ਇਹ ਮਹਾਨ ਫ਼ਲਸਫ਼ਾ ਮੈਦਾਨਿ-ਜੰਗ ਵਿਚ ਉਚਾਰਣ ਹੋਇਆ। ਨਾ ਉਚਾਰਣ ਹੁੰਦਾ ਤਾਂ ਯੁੱਧ ਹੋਣਾ ਹੀ ਨਹੀਂ ਸੀ। ਸ੍ਰੀ ਕ੍ਰਿਸ਼ਨ ਦੇ ਕੰਠ ਤੋਂ ਅਮਰ ਗੀਤਾ ਨਿਕਲੀ। ਅੰਮ੍ਰਿਤ-ਮਈ ਗਿਆਨ ਨਿਕਲਿਆ। ਉਸ ਗਿਆਨ ਨੇ ਝੰਜੋੜਿਆ ਅਰਜਨ ਨੂੰ, ਜੋ ਸ਼ਸਤਰ ਸੁੱਟ ਬੈਠਾ ਸੀ। ਯੁਧਿਸ਼ਟਰ ਨੂੰ ਜੋ ਲੜਨਾ ਨਹੀਂ ਚਾਹੁੰਦਾ ਸੀ। ਇਸ ਗਿਆਨ ਨੇ ਇੰਨਾ ਮਜਬੂਰ ਕੀਤਾ ਕਿ ਸੁੱਟੇ ਹੋਏ ਸ਼ਸਤਰ ਫਿਰ ਚੁੱਕ ਲਏ। ਜੋਸ਼ ਨਾਲ ਹਿਰਦੇ ਭਰ ਗਏ। ਆਪਣੇ ਜਿਸਮ 'ਤੇ ਅਗਰ ਫੋੜਾ ਨਿਕਲ ਆਏ ਤਾਂ ਮਮਤਾ ਥੋੜੀ ਕਰੀਦੀ ਏ, ਚੀਰ ਫਾੜ ਕਰਨੀ ਹੀ ਪੈਂਦੀ ਏ। ਮਵਾਦ ਕੱਢਣਾ ਹੀ ਪੈਂਦਾ ਏ। ਆਪਣਾ ਹੀ ਕੋਈ ਦੁਸ਼ਟ ਨਿਕਲ ਆਏ, ਕੌਮ ਘਾਤਕ, ਦੇਸ਼ ਘਾਤਕ, ਧਰਮ ਘਾਤਕ ਤਾਂ ਫਿਰ ਉਸ ਉੱਤੇ ਵਾਰ ਕਰ ਕੇ ਇਕ ਪਾਸੇ ਕਰਨਾ ਹੀ ਪੈਂਦਾ ਏ, ਦੇਸ਼ ਨੂੰ ਬਚਾਉਣ ਦੀ ਖ਼ਾਤਰ, ਧਰਮ ਨੂੰ ਬਚਾਉਣ ਦੀ ਖ਼ਾਤਰ, ਸੱਭਿਅਤਾ ਤੇ ਸੰਸਕ੍ਰਿਤੀ ਬਚਾਉਣ ਦੀ ਖ਼ਾਤਰ। ਇਹ ਤਾਂ ਬੋਲ ਤੁਲਸੀ ਨੇ ਵੀ ਲਿਖੇ ਨੇ। ਪੇੜਾਂ ਦੀ ਓਟ ਵਿਚ ਛੁਪ ਕੇ ਸ੍ਰੀ ਰਾਮ ਚੰਦਰ ਮਾਰਦੇ ਨੇ ਬਾਲੀ ਨੂੰ, ਕਿਉਂਕਿ ਉਸ ਨੇ ਆਪਣੇ ਛੋਟੇ ਭਰਾ ਸੁਗਰੀਵ ਦੀ ਪਤਨੀ ਤਾਰਾ, ਜਬਰਨ ਆਪਣੇ ਘਰ ਵਿਚ ਰੱਖ ਲਈ। ਜਦ ਬਾਣ ਲੱਗਿਆ ਬਾਲੀ ਨੂੰ, ਤੜਫਦਾ ਹੋਇਆ ਬਾਲੀ ਕਹਿਣ ਲੱਗਾ, 'ਐ ਭਗਵਾਨ, ਮੈਂ ਦੇਖ ਲਿਆ ਹੈ, ਮੈਨੂੰ ਮਾਰਨ ਵਾਲਾ ਕੌਣ ਹੈ। ਮੈਨੂੰ ਮਾਰਨ ਵਾਲੇ ਵਕਤ ਦੇ ਅਵਤਾਰੀ ਪੁਰਸ਼ ਸ੍ਰੀ ਰਾਮ ਚੰਦਰ ਜੀ ਨੇ।' ਸ੍ਰੀ ਰਾਮ ਚੰਦਰ ਜੀ ਸਾਹਮਣੇ ਆਏ ਤੇ ਕਹਿਣ ਲੱਗੇ, 'ਹਾਂ, ਮੈਂ ਮਾਰਿਆ ਹੈ।' ਬਾਲੀ ਕਹਿਣ ਲੱਗਾ, 'ਭਗਵਾਨ, ਇਹ ਤਾਂ ਘੋਰ ਪਾਪ ਹੋਇਆ, ਤੁਸੀਂ ਬੰਦਾ ਮਾਰ ਦਿੱਤਾ।' ਸ੍ਰੀ ਰਾਮ ਚੰਦਰ ਜੀ ਕਹਿਣ ਲੱਗੇ, 'ਨਹੀਂ ਘੋਰ ਪਾਪ ਨਹੀਂ ਹੋਇਆ, ਮਹਾਨ ਪੁੰਨ ਹੋਇਆ ਹੈ।' 'ਕਿਆ ਬੰਦੇ ਨੂੰ ਮਾਰਨਾ ਇਕ ਪੁੰਨ ਹੈ।' 'ਨਹੀਂ ਬਾਲੀ, ਬੰਦੇ ਨੂੰ ਮਾਰਨਾ ਤਾਂ ਪਾਪ ਹੈ, ਪਰ ਤੇਰੇ ਜੈਸੇ ਬੰਦੇ ਨੂੰ ਮਾਰਨਾ ਪੁੰਨ ਹੈ।' 'ਕਿਉਂ ?' ਖ਼ੁਦ ਤੁਲਸੀ ਲਿਖਦੇ ਨੇ, ਰਾਮ ਦੇ ਬੋਲਾਂ ਨੂੰ ਆਪਣੀ ਕਵਿਤਾ ਵਿਚ ਇੰਝ ਬਿਆਨ ਕਰਦੇ ਨੇ :

*ਅਨੁਜ ਬਧੂ ਭਗਨੀ ਸੁਤ ਨਾਰੀ,*
*ਸੁਣ ਸਠ ਕੰਨਿਆ ਸਮ ਏ ਚਾਰੀ।*
*ਇਨ ਹੀ ਕੁਦ੍ਰਿਸ਼ਟੀ ਬਿਲੋਕੇ ਜੋਈ,*
*ਤਾਹਿ ਬਧੇ ਕਛੂ ਪਾਪ ਨ ਹੋਈ।*

*('ਰਾਮਚਰਿਤ ਮਾਨਸ', ਕਿਸਕਿੰਦਾ ਕਾਂਡ, ਦੋਹਾ ਨੰ: 8, ਚੌਪਈ ਨੰ: 4)*

ਛੋਟੇ ਭਰਾ ਦੀ ਇਸਤਰੀ, ਭੈਣ, ਨੂੰਹ ਔਰ ਕੰਨਿਆ, ਹੇ ਮੂਰਖ, ਇਹ ਚਾਰੋਂ ਹੀ ਕੰਨਿਆ ਦੇ ਸਮਾਨ ਹਨ। ਜਿਹੜਾ ਇਨ੍ਹਾਂ ਨੂੰ ਭੈੜੀ ਦ੍ਰਿਸ਼ਟੀ ਨਾਲ ਤੱਕੇ, ਉਸ ਨੂੰ ਮੈਂ ਮਾਰ ਦਿਆਂ ਤਾਂ ਕੋਈ ਪਾਪ ਨਹੀਂ।

ਇਹ ਤਾਂ ਕਹਿੰਦੇ ਨੇ ਕਿ ਇਹ ਇਕ ਬਹੁਤ ਵੱਡਾ ਪੁੰਨ ਕੀਤਾ, ਪਰ ਜਦ ਹਿੰਦੁਸਤਾਨ ਦੀਆਂ ਬਹੂ-ਬੇਟੀਆਂ ਬਗ਼ਦਾਦ ਦੇ ਬਾਜ਼ਾਰ ਵਿਚ ਟਕੇ ਟਕੇ ਨੂੰ ਵਿਕਦੀਆਂ ਸਨ, ਉਸ ਵਕਤ ਅਗਰ ਗੁਰੂ ਗੋਬਿੰਦ ਸਿੰਘ ਜੀ ਨੇ ਤਲਵਾਰ ਚੁੱਕ ਲਈ ਤਾਂ ਉਨ੍ਹਾਂ ਦਾ ਤਲਵਾਰ ਚੁੱਕਣਾ ਕੋਈ ਇਤਰਾਜ਼ ਖੜਾ ਕਰਨ ਵਾਲੀ ਗੱਲ ਨਹੀਂ। ਹਕੀਕਤ ਹੈ ਕਿ ਉਸ ਵਕਤ ਮਾਲਾ ਦੇ ਨਾਲ ਨਾਲ ਅਗਰ ਗੁਰੂ ਗੋਬਿੰਦ ਸਿੰਘ ਤਲਵਾਰ ਨਾ ਚੁੱਕਦੇ ਤਾਂ ਇਹ ਦੇਸ਼ ਅਜੇ ਵੀ ਆਜ਼ਾਦ ਨਹੀਂ ਹੋਣਾ ਸੀ। ਆਜ਼ਾਦੀ ਦੀ ਰੂਹ ਗੁਰੂ ਗੋਬਿੰਦ ਸਿੰਘ ਜੀ ਨੇ ਭਾਰਤ ਵਾਸੀਆਂ ਨੂੰ ਦਿੱਤੀ। ਆਪ ਦਾ ਜਨਮ ਭਾਵੇਂ ਪਟਨੇ ਵਿਚ ਹੈ, ਆਪ ਨੇ ਯੁੱਧ ਦੇ ਮਹਾਨ ਕਰਤੱਵ ਭਾਵੇਂ ਪੰਜਾਬ ਵਿਚ ਕੀਤੇ, ਪਰ ਪ੍ਰੇਰਨਾ ਆਪ ਨੇ ਰਾਜਸਥਾਨ, ਮੱਧ ਭਾਰਤ ਅਤੇ ਮਹਾਰਾਸ਼ਟਰ ਤਕ ਦਿੱਤੀ। ਆਪ ਸਮਾਏ ਮਹਾਰਾਸ਼ਟਰ 'ਚ ਨੇ, ਹਜ਼ੂਰ ਸਾਹਿਬ ਵਿਚ।

ਸਮੁੱਚੇ ਹਿੰਦੁਸਤਾਨ ਨੂੰ ਪ੍ਰੇਰਿਤ ਕੀਤਾ। ਜਾਗੋ, ਬੀਰ-ਰਸ ਆਪਣੇ ਵਿੱਚੋਂ ਪੈਦਾ ਕਰੋ। ਹਰੀ ਦਾ ਸਿਮਰਨ ਜਿਥੇ ਹਿਰਦੇ ਵਿਚ ਹੋਵੇ, ਉਥੇ ਚਿਤ ਵਿਚ ਯੁੱਧ ਦਾ ਵਿਚਾਰ ਵੀ ਹੋਵੇ। ਵਿਕਾਰਾਂ ਤੋਂ ਆਪਣੇ ਮਨ ਨੂੰ ਬਚਾਓ। ਬਿਮਾਰੀਆਂ ਤੋਂ ਆਪਣੇ ਸਰੀਰ ਨੂੰ ਬਚਾਓ। ਜ਼ਾਲਮਾਂ ਤੋਂ ਆਪਣੇ ਦੇਸ਼ ਨੂੰ ਬਚਾਓ। ਇਹ ਸੰਦੇਸ਼ ਗੁਰੂ ਗੋਬਿੰਦ ਸਿੰਘ ਜੀ ਨੇ ਭਾਰਤ ਵਾਸੀਆਂ ਦੀ ਝੋਲੀ ਵਿਚ ਪਾਇਆ। ਇਸ ਵਾਸਤੇ ਲਾਲਾ ਦੌਲਤ ਰਾਏ ਕਹਿੰਦੇ ਨੇ ਕਿ ਸਮੁੱਚੀ ਤਾਰੀਖ਼ ਦਾ ਜਦ ਮੈਂ ਅਧਿਐਨ ਕਰਦਾ ਹਾਂ, ਤਾਂ ਇੱਕੋ ਇਕ ਪੂਰਨ ਪੁਰਖ ਮੈਨੂੰ ਦਿਖਾਈ ਦੇਂਦਾ ਹੈ। ਉਹ ਹਨ—ਗੁਰੂ ਗੋਬਿੰਦ ਸਿੰਘ ਜੀ ਮਹਾਰਾਜ, ਜੋ ਇਕ ਸਮੇਂ 'ਚ ਫ਼ਕੀਰ ਵੀ ਹੈਗੇ ਨੇ, ਬਾਦਸ਼ਾਹ ਵੀ ਹੈਗੇ ਨੇ। ਸਿਪਾਹੀ ਵੀ ਹੈਗੇ ਨੇ, ਸੰਤ ਵੀ ਹੈਗੇ ਨੇ, ਗ੍ਰਿਹਸਤੀ ਵੀ ਹੈਗੇ ਨੇ, ਤਿਆਗੀ ਵੀ ਹੈਗੇ ਨੇ। ਇਸ ਵਾਸਤੇ ਸ਼ਾਹ ਮੁਹੰਮਦ ਲਤੀਫ਼ ਵੀ ਕਹਿੰਦੇ ਨੇ ਕਿ ਜਦ ਮੈਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਸਿੰਘਾਸਣ 'ਤੇ ਬੈਠਿਆਂ ਦੇਖਦਾ ਹਾਂ, ਸੋਨੇ ਦਾ ਤਖ਼ਤ ਹੈ, ਚੌਰ ਹੋ ਰਹੀ ਹੈ, ਲੋਕੀਂ ਸਿਜਦਾ ਪਏ ਕਰਦੇ ਨੇ, ਬਾਦਸ਼ਾਹ ਪ੍ਰਤੀਤ ਹੁੰਦੇ ਨੇ। ਜਦ ਪਾਉਂਟਾ ਸਾਹਿਬ ਵਿਚ ਜਮਨਾ ਦੇ ਤੱਟ 'ਤੇ ਕਲਮ ਹੱਥ ਵਿਚ ਫੜ ਕੇ ਕੋਈ ਰੱਬੀ ਗੀਤ ਤੇ ਸੰਗੀਤ ਦੀ ਸਿਰਜਣਾ ਵਿਚ ਲੀਨ ਨੇ, ਉਦੋਂ ਇਕ ਮਹਾਨ ਸ਼ਾਇਰ ਪ੍ਰਤੀਤ ਹੁੰਦੇ ਨੇ, ਕਵੀ ਪ੍ਰਤੀਤ ਹੁੰਦੇ ਨੇ। ਜਦ ਆਪਣੇ ਹੱਥਾਂ ਦੇ ਨਾਲ ਕਵੀਆਂ ਨੂੰ ਸੋਨੇ ਤੇ ਚਾਂਦੀ ਦਾ ਦਾਨ ਕਰਦੇ ਨੇ, ਉਦੋਂ ਇਕ ਮਹਾਨ ਦਾਤੇ ਪ੍ਰਤੀਤ ਹੁੰਦੇ ਨੇ, ਪਰ ਜਦ ਪੰਜ ਪਿਆਰਿਆਂ ਦੇ ਅੱਗੋਂ ਹੱਥ ਜੋੜ ਕੇ ਅੰਮ੍ਰਿਤ ਦੀ ਦਾਤ ਪਏ ਮੰਗਦੇ ਨੇ, ਉਦੋਂ ਭਿਖਾਰੀ ਪ੍ਰਤੀਤ ਹੁੰਦੇ ਨੇ।

ਇਸ ਵਾਸਤੇ ਭਾਈ ਨੰਦ ਲਾਲ ਕਹਿੰਦੇ ਨੇ ਕਿ ਜੋ ਸ਼ਹਿਨਸ਼ਾਹ ਹੁੰਦੇ ਨੇ,

ਉਹ ਫ਼ਕੀਰ ਨਹੀਂ ਹੁੰਦੇ, ਸੰਤ ਨਹੀਂ ਹੁੰਦੇ ਔਰ ਜੋ ਫ਼ਕੀਰ ਹੁੰਦੇ ਨੇ, ਉਹ ਬਾਦਸ਼ਾਹ ਨਹੀਂ ਹੁੰਦੇ। ਜਗਤ ਵਿਚ ਇਕ ਐਸਾ ਪੁਰਸ਼ ਆਇਆ, ਜੋ ਬਾਦਸ਼ਾਹ ਵੀ ਹੈ, ਫ਼ਕੀਰ ਵੀ ਹੈ :

**ਹੱਕ ਹੱਕ ਅੰਦੇਸ਼ ਗੁਰੁ ਗੋਬਿੰਦ ਸਿੰਘ॥**
**ਬਾਦਸ਼ਾਹ ਦਰਵੇਸ਼ ਗੁਰੁ ਗੋਬਿੰਦ ਸਿੰਘ॥੧੨੫॥**

*(ਤੌਸੀਫ਼ੋ ਸਨਾ, ਭਾਈ ਨੰਦ ਲਾਲ ਜੀ)*

**ਧੰਨ ਜੀਓ ਤਿਹ ਕੋ ਜਗ ਮੈ,**
**ਮੁਖ ਤੇ ਹਰਿ, ਚਿਤ ਮੈ ਜੁਧੁ ਬਿਚਾਰੈ॥**

*('ਕ੍ਰਿਸ਼ਨਾਵਤਾਰ', ਸ੍ਰੀ ਦਸਮ ਗ੍ਰੰਥ, ਪੰਨਾ 570)*

ਧੰਨਤਾ ਦੇ ਯੋਗ ਹੈ ਉਹ ਪੁਰਸ਼, ਜਿਸਦੀ ਰਸਨਾ 'ਤੇ ਪਰਮਾਤਮਾ ਦਾ ਨਾਮ ਹੋਵੇ ਔਰ ਹਿਰਦੇ ਵਿਚ ਯੁੱਧ ਦੀ ਵਿਚਾਰ ਹੋਵੇ ਕਿ ਆਪਣੇ ਮਨ ਨੂੰ ਵਿਕਾਰਾਂ ਤੋਂ ਬਚਾਉਣਾ ਹੈ, ਆਪਣੇ ਤਨ ਨੂੰ ਬਿਮਾਰੀਆਂ ਤੋਂ ਬਚਾਉਣਾ ਹੈ, ਆਪਣੇ ਦੇਸ਼ ਨੂੰ ਜ਼ਾਲਮਾਂ ਤੋਂ ਬਚਾਉਣਾ ਹੈ, ਆਪਣੀ ਕੌਮ ਤੇ ਧਰਮ ਨੂੰ ਦੁਸ਼ਟਾਂ ਤੋਂ ਬਚਾਉਣਾ ਹੈ, ਇਸ ਤਰ੍ਹਾਂ ਦੀ ਯੁੱਧ ਦੇ ਵਿਚਾਰ ਜਿਸ ਦੇ ਅੰਦਰ ਚੱਲ ਰਹੀ ਏ, ਉਹ ਪੂਜਣ ਯੋਗ ਹੈ।

ਭਾਰਤ ਵਿਚ ਇਕ ਪੂਰਨ ਪੁਰਖ ਨੇ ਪੂਰਨ ਮਨੁੱਖ ਹੋਣ ਦੀ ਪ੍ਰੇਰਨਾ ਦਿੱਤੀ, ਔਰ ਜਦ ਉਸ ਤੋਂ ਪੂਰਨ ਮਨੁੱਖ ਦੀ ਤਾਮੀਰ ਹੋਈ ਤਾਂ ਉਸ ਪੂਰਨ ਪੁਰਖ ਦਾ ਹੀ ਨਾਮ ਆਪ ਨੇ ਖ਼ਾਲਸਾ ਰੱਖਿਆ। ਇਹ ਸ਼ੁੱਧ ਹੋ ਗਿਆ, ਇਹ ਪਾਵਨ ਹੋ ਗਿਆ, ਪਵਿੱਤਰ ਹੋ ਗਿਆ। ਇਸ ਤਰ੍ਹਾਂ ਇਹ ਮਨੁੱਖ ਦੀ ਕਥਾ ਮਨੁੱਖ ਦੇ ਪੂਰਨ ਪੁਰਖ ਹੋਣ 'ਤੇ ਸੰਪੂਰਨ ਹੁੰਦੀ ਹੈ।

•